ੴ ਸਤਿਗੁਰ ਪ੍ਰਸਾਦਿ॥

 ਗੁਰਮਤਿ ਸਾਚੀ ਸਾਚਾ ਵੀਚਾਰੁ॥ 

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਕੱਤਕ-ਮੱਘਰ, ਸੰਮਤ ਨਾਨਕਸ਼ਾਹੀ ੫੪੯ ਨਵੰਬਰ 2017

ਜਿਲਦ ੬੧ ਅੰਕ ੮

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ





## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

## ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੫ |
| ਸੰਪਾਦਕੀ | | ੬ |
| ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸਰਬਪੱਖੀ ਵਿਚਾਰਧਾਰਾ | -ਪ੍ਰੋ. ਕਿਰਪਾਲ ਸਿੰਘ ਬਡੂੰਗਰ | ੮ |
| ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦਾ ਸਮਾਜਿਕ ਭਾਵ-ਬੋਧ | -ਡਾ. ਸੁਰਜੀਤ ਸਿੰਘ | ੧੪ |
| ਗੁਰੁ ਨਾਨਕ ਜਗ ਮਾਹਿ ਪਠਾਇਆ | -ਸ. ਤੀਰਥ ਸਿੰਘ ਢਿੱਲਵਾਂ | ੧੮ |
| ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਧਾਰਮਿਕ ਸਮਦ੍ਰਿਸ਼ਟੀ | -ਡਾ. ਭੁਪਿੰਦਰ ਸਿੰਘ | ੨੧ |
| ਰਹੱਸਵਾਦ: ਸਰੂਪ ਅਤੇ ਵਿਧੀ | -ਡਾ. ਦਰਸ਼ਨ ਸਿੰਘ | ੩੦ |
| ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਮਨ | -ਡਾ. ਧਰਮ ਸਿੰਘ | ੩੮ |
| ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ . . . | -ਡਾ. ਕੁਲਦੀਪ ਕੌਰ | ੪੨ |
| ਸੀਸੁ ਦੀਆ ਪਰ ਸੀ ਨਾ ਉਚਰੀ | -ਡਾ. ਇੰਦਰਜੀਤ ਸਿੰਘ ਗੋਗੋਆਣੀ | ੪੮ |
| ਬਾਬਾ ਦੀਪ ਸਿੰਘ ਜੀ ਸ਼ਹੀਦ . . . | -ਸ. ਸਿਮਰਜੀਤ ਸਿੰਘ | ੫੧ |
| ਕੀਨੀਆ 'ਚ ਸਿੱਖਾਂ ਦਾ ਵਾਸਾ ਤੇ ਗੁਰਦੁਆਰਾ ਸਾਹਿਬਾਨ | -ਡਾ. ਰੂਪ ਸਿੰਘ | ੫੪ |
| ਪੰਜਾਬੀ ਭਾਸ਼ਾ: ਵਿਕਾਸ ਅਤੇ ਚੁਣੌਤੀਆਂ | -ਡਾ. ਪਰਮਵੀਰ ਸਿੰਘ | ੬੬ |
| ਸ. ਜਗਮੀਤ ਸਿੰਘ | -ਡਾ. ਗੁਰਤੇਜ ਸਿੰਘ ਠੀਕਰੀਵਾਲਾ | ੭੭ |
| ਨਵੰਬਰ ੧੯੮੪ ਦੇ ਕਹਿਰ ਦੀ ਦਾਸਤਾਨ: ਹੋਂਦ ਚਿੱਲੜ | -ਮੁਲਾਕਾਤੀ: ਸ. ਜਸਵੰਤ ਸਿੰਘ ਈਸੇਵਾਲ | ੮੦ |
| ਬਜ਼ੁਰਗਾਂ ਨੂੰ ਫਾਲਤੂ ਵਸਤ ਨਾ ਸਮਝੋ | -ਮਾ. ਬੋਹੜ ਸਿੰਘ ਮੱਲਣ | ੮੪ |
| ਨਿਰੰਕਾਰੀ ਜੋਤ (ਕਵਿਤਾ) | -ਗਿਆਨੀ ਪਿਆਰਾ ਸਿੰਘ ਜਾਚਕ | ੮੭ |
| ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਉਪਦੇਸ਼ (ਕਵਿਤਾ) | -ਸ. ਸੁਰਜੀਤ ਸਿੰਘ | ੮੮ |
| ਰਹਿਣੇ ਜ਼ਖ਼ਮ ਚੁਰਾਸੀ ਦੇ ਸਦਾ ਅੱਲੇ (ਕਵਿਤਾ) | -ਸ. ਸਤਿਨਾਮ ਸਿੰਘ ਕੋਮਲ | ੮੯ |
| ਅੱਖਾਂ ਮੀਟਿਆਂ ਨਹੀਂ ਸਰਨਾ (ਕਵਿਤਾ) | -ਸ. ਰਣਜੀਤ ਸਿੰਘ | ੯੧ |
| ਨੂੰਹ ਲੱਭ ਕੇ ਕਿੱਥੋਂ ਲਿਆਉਗੇ ਤੁਸੀਂ (ਕਵਿਤਾ) | -ਡਾ. ਰਮਨਦੀਪ ਸਿੰਘ ਦੀਪ | ੯੩ |
| ਖ਼ਬਰਨਾਮਾ | | ੯੪ |
| ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ | | ੯੭ |

# ਗੁਣਵੰਤੀ ਗੁਣ ਰਵੈ . . .

*ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥*
*ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥*
*ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥*
*ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ॥*
*ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥*
*ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥ (ਪੰਨਾ ੧੧੦੯)*

**ਪਦ ਅਰਥ:- ਅੰਕਿ**- ਹਿਰਦੇ ਵਿਚ। **ਸਮਾਵਏ**-ਆ ਵੱਸਦਾ ਹੈ। **ਗੁਣ ਰਵੈ**- ਜੋ (ਜੀਵ ਇਸਤਰੀ) ਪ੍ਰਭੂ ਦੇ ਗੁਣ ਚੇਤੇ ਕਰਦੀ ਹੈ। **ਮੈ ਪਿਰੁ**- ਮੇਰਾ ਪਤੀ, ਪਿਆਰਾ ਪ੍ਰਭੂ-ਪਤੀ। **ਨਿਹਚਲੁ**- ਸਦਾ ਕਾਇਮ ਰਹਿਣ ਵਾਲਾ। **ਭਾਵਏ**- (ਉਸ ਨੂੰ) ਪਿਆਰਾ ਲੱਗਦਾ ਹੈ। **ਬਿਧਾਤਾ**- ਸਿਰਜਣਹਾਰ। **ਚੰਚਲੁ**- ਨਾਸ਼ਵੰਤ। **ਸਬਾਇਆ**- ਸਾਰਾ। **ਗਿਆਨੁ**- ਪ੍ਰਭੂ ਨਾਲ ਜਾਣ-ਪਛਾਣ। **ਧਿਆਨੁ**- ਸੁਰਤਿ ਦਾ ਟਿਕਾਉ। **ਗੁਣ**- ਪ੍ਰਭੂ ਦੀ ਸਿਫਤਿ ਸਾਲਾਹ। **ਪ੍ਰਭ ਭਾਣੇ**- ਜਦੋਂ ਪ੍ਰਭੂ ਦੀ ਰਜਾ ਹੋਈ। **ਤਾ**- ਤਦੋਂ। **ਗੀਤ ਨਾਦ ਕਵਿਤ ਕਵੇ**- ਪ੍ਰਭੂ ਦੀ ਸਿਫਤਿ ਸਾਲਾਹ ਦੇ ਗੀਤ ਬਾਣੀ ਕਾਵਿ। **ਸੁਣਿ**- ਸੁਣ ਕੇ। **ਨਾਮਿ**- ਨਾਮ ਵਿਚ (ਜੁੜਿਆਂ)। **ਨਾਹ ਪਿਆਰੀ**- ਖਸਮ-ਪ੍ਰਭੂ ਨੂੰ ਪਿਆਰੀ। **ਅਭ**- ਹਿਰਦਾ। **ਨਾਹ**- ਨਾਥ, ਖਸਮ। **ਅਭ ਭਗਤੀ**- ਦਿਲੀ ਪਿਆਰ।

**ਅਰਥ:-** ਪ੍ਰਭੂ ਦੀ ਸਿਫਤਿ ਸਾਲਾਹ ਦੀ ਬਰਕਤ ਨਾਲ ਜਿਸ ਜਿਸ ਜੀਵ-ਇਸਤਰੀ ਦੇ ਹਿਰਦੇ ਵਿਚ ਪ੍ਰਭੂ ਆ ਵੱਸਦਾ ਹੈ, ਉਸ ਨੂੰ ਮੱਘਰ ਦਾ ਮਹੀਨਾ ਚੰਗਾ ਲੱਗਦਾ ਹੈ।

ਹੋਰ ਸਾਰਾ ਜਗਤ ਤਾਂ ਨਾਸ਼ਵੰਤ ਹੈ, ਇਕ ਸਿਰਜਣਹਾਰ ਹੀ ਜੋ ਚਤੁਰ ਹੈ ਤੇ ਸਿਆਣਾ ਹੈ, ਸਦਾ ਕਾਇਮ ਰਹਿਣ ਵਾਲਾ ਹੈ। ਇਹ ਸਦਾ-ਥਿਰ ਪਿਆਰਾ ਪ੍ਰਭੂ-ਪਤੀ ਉਸ ਗੁਣਾਂ ਵਾਲੀ ਜੀਵ-ਇਸਤਰੀ ਨੂੰ ਪਿਆਰਾ ਲੱਗਦਾ ਹੈ ਜੋ ਉਸ ਦੇ ਗੁਣ ਚੇਤੇ ਕਰਦੀ ਰਹਿੰਦੀ ਹੈ।

ਉਸ ਨੂੰ ਪ੍ਰਭੂ ਨਾਲ ਡੂੰਘੀ ਸਾਂਝ ਪ੍ਰਾਪਤ ਹੁੰਦੀ ਹੈ, ਉਸ ਦੀ ਸੁਰਤਿ ਪ੍ਰਭੂ-ਚਰਨਾਂ ਵਿਚ ਟਿਕਦੀ ਹੈ, ਪ੍ਰਭੂ ਦੇ ਗੁਣ ਉਸ ਦੇ ਹਿਰਦੇ ਵਿਚ ਆ ਵਸਦੇ ਹਨ; ਪ੍ਰਭੂ ਦੀ ਰਜਾ ਅਨੁਸਾਰ ਇਹ ਸਭ ਕੁਝ ਉਸ ਜੀਵ-ਇਸਤਰੀ ਨੂੰ ਚੰਗਾ ਲੱਗਣ ਲੱਗ ਪੈਂਦਾ ਹੈ।

ਪ੍ਰਭੂ ਦੀ ਸਿਫਤਿ ਸਾਲਾਹ ਦੇ ਗੀਤ ਬਾਣੀ ਕਾਵਿ ਸੁਣ-ਸੁਣ ਕੇ ਪ੍ਰਭੂ ਦੇ ਨਾਮ ਵਿਚ (ਜੁੜ ਕੇ) ਉਸ ਦਾ ਹੋਰ ਸਾਰਾ ਦੁੱਖ ਦੂਰ ਹੋ ਜਾਂਦਾ ਹੈ।

ਹੇ ਨਾਨਕ! ਉਹ ਜੀਵ-ਇਸਤਰੀ ਪ੍ਰਭੂ-ਪਤੀ ਨੂੰ ਪਿਆਰੀ ਹੋ ਜਾਂਦੀ ਹੈ, ਉਹ ਆਪਣਾ ਦਿਲੀ ਪਿਆਰ ਪ੍ਰਭੂ ਦੇ ਅੱਗੇ (ਭੇਟ) ਪੇਸ਼ ਕਰਦੀ ਹੈ।

**ਭਾਵ:** ਜਿਹੜਾ ਮਨੁੱਖ ਪਰਮਾਤਮਾ ਦੀ ਸਿਫਤਿ ਸਾਲਾਹ ਵਿਚ ਟਿਕਿਆ ਰਹਿੰਦਾ ਹੈ, ਪਰਮਾਤਮਾ ਨਾਲ ਉਸ ਦੀ ਪੱਕੀ ਪਿਆਰ ਦੀ ਗੰਢ ਬੱਝ ਜਾਂਦੀ ਹੈ। ਜਗਤ ਦਾ ਕੋਈ ਭੀ ਦੁੱਖ ਉਸ ਉੱਤੇ ਆਪਣਾ ਜ਼ੋਰ ਨਹੀਂ ਪਾ ਸਕਦਾ। ■

ਸੰਪਾਦਕੀ...

# ਕਲਿ ਤਾਰਣਿ ਗੁਰੁ ਨਾਨਕੁ ਆਇਆ

*ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਆਗਮਨ ਤੋਂ ਪਹਿਲਾਂ ਦੇਸ਼ ਅੰਦਰ ਧਾਰਮਿਕ, ਸਮਾਜਿਕ, ਰਾਜਨੀਤਕ ਅਧੋਗਤੀ ਦਾ ਸਮਾਂ ਸੀ। ਸਮਾਜ ਅੰਦਰ ਵੈਰ-ਵਿਰੋਧ, ਪਾਪ ਤੇ ਪਖੰਡ, ਊਚ-ਨੀਚ, ਜਾਤ-ਪਾਤ ਆਦਿ ਬੁਰਾਈਆਂ ਦੀ ਸਿਖਰ ਹੋ ਚੁੱਕੀ ਸੀ। ਕਲਯੁੱਗੀ ਸੁਭਾਅ ਛੁਰੀ ਦੀ ਨਿਆਈਂ ਬਣ ਗਿਆ ਸੀ, ਜਿਸ ਕਾਰਨ ਰਾਜੇ ਜ਼ਾਲਮ ਹੋ ਕੇ ਆਪਣੀ ਪਰਜਾ ਉੱਪਰ ਹੀ ਘੋਰ ਅੱਤਿਆਚਾਰ ਕਰੀ ਜਾ ਰਹੇ ਸਨ। ਧਰਮ ਖੰਭ ਲਾ ਕੇ ਉੱਡ ਗਿਆ ਸੀ ਅਤੇ ਕੂੜ ਦੀ ਪ੍ਰਧਾਨਤਾ ਨੇ ਮਨੁੱਖੀ ਜੀਵਨ ਨੂੰ ਮੱਸਿਆ ਦੀ ਕਾਲੀ ਰਾਤ ਦੀ ਨਿਆਈਂ ਅੰਧਕਾਰਮਈ ਬਣਾ ਦਿੱਤਾ ਸੀ। ਅਜਿਹੇ ਨਿਘਾਰ ਦੇ ਸਮੇਂ ਖ਼ਲਕਤ ਦੀ ਪੁਕਾਰ ਸੁਣ ਕੇ ਮਨੁੱਖੀ ਜੀਵਨ ਨੂੰ ਰੁਸ਼ਨਾਉਣ ਖਾਤਰ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਜਗਤ ਅੰਦਰ ਪ੍ਰਕਾਸ਼ ਧਾਰਿਆ। ਭਾਈ ਗੁਰਦਾਸ ਜੀ ਕਥਨ ਕਰਦੇ ਹਨ:*

***ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ। . . .***
***ਕਲਿ ਤਾਰਣਿ ਗੁਰੁ ਨਾਨਕੁ ਆਇਆ॥*** ***(ਵਾਰ ੧:੨੩)***

*ਗੁਰੂ ਜੀ ਦੇ ਸਾਹਮਣੇ ਸਾਰੀ ਲੋਕਾਈ ਨੂੰ ਸੱਚ ਦਾ ਉਪਦੇਸ਼ ਦੇ ਕੇ ਝੂਠ ਵਿਰੁੱਧ ਲਾਮਬੰਦ ਕਰਨਾ ਇਕ ਵੱਡਾ ਮਿਸ਼ਨ ਸੀ। ਗੁਰੂ ਜੀ ਨੇ ਇਸ ਮਿਸ਼ਨ ਦੀ ਪੂਰਤੀ ਲਈ ਆਪਣੇ ਸਾਰੇ ਸੁਖ-ਅਰਾਮ ਤਿਆਗ ਕੇ ਵੱਡੀਆਂ ਪ੍ਰਚਾਰ ਫੇਰੀਆਂ ਕੀਤੀਆਂ। ਆਪਣੀ ਸੰਸਾਰਕ ਫੇਰੀ ਦਾ ਵੱਡਾ ਹਿੱਸਾ ਉਨ੍ਹਾਂ ਨੇ ਇਸ ਕਾਰਜ ਪ੍ਰਤੀ ਸਮਰਪਿਤ ਕੀਤਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਿੱਥੇ ਇਲਾਹੀ ਦਰਸ਼ਨ ਦੇ ਕੇ ਲੱਖਾਂ ਲੋਕਾਂ ਨੂੰ ਨਿਹਾਲ ਕੀਤਾ, ਉੱਥੇ ਨਾਲ ਹੀ ਆਪਣੀ ਬਾਣੀ ਰਾਹੀਂ ਲੱਖਾਂ ਲੋਕਾਂ ਨੂੰ ਸੱਚ ਦੇ ਰਾਹ ਦੇ ਪਾਂਧੀ ਵੀ ਬਣਾਇਆ। ਵੱਡੇ-ਵੱਡੇ ਧਾਰਮਿਕ ਆਗੂਆਂ ਮਤਾਂ-ਮਤਾਤਰਾਂ ਦੇ ਪੈਰੋਕਾਰਾਂ ਤੇ ਵਿਦਵਾਨਾਂ ਨਾਲ ਵਿਚਾਰ-ਗੋਸ਼ਟੀਆਂ ਕਰ ਕੇ ਉਨ੍ਹਾਂ ਦਾ ਰਵੱਈਆ ਬਦਲ ਕੇ ਲੋਕਾਈ ਦੇ ਭਲੇ ਹਿੱਤ ਕਾਰਜਸ਼ੀਲ ਕੀਤਾ। ਗੁਰੂ ਜੀ ਇਸ ਗੱਲ ਦੇ ਪੱਕੇ ਧਾਰਨੀ ਸਨ ਕਿ ਧਰਮ ਦਾ ਮੂਲ ਰੂਪ ਲੋਕ-ਸੇਵਾ ਹੀ ਹੈ। ਗੁਰੂ ਜੀ ਨੇ ਉਸ ਸਮੇਂ ਦੇ ਪੰਡਤਾਂ, ਸਿੱਧਾਂ, ਨਾਥਾਂ, ਜੋਗੀਆਂ, ਮੌਲਵੀਆਂ, ਕਾਜ਼ੀਆਂ, ਪੀਰਾਂ, ਵਲੀਆਂ, ਔਲੀਆਂ ਆਦਿ ਨਾਲ ਸੰਵਾਦ ਰਚਾ ਕੇ ਉਨ੍ਹਾਂ ਨੂੰ ਸਮਝਾਇਆ ਕਿ ਲੋਕ ਹੀ ਤੁਹਾਡੀਆਂ ਸਰੀਰਕ ਅਤੇ ਮਾਨਸਿਕ ਲੋੜਾਂ ਦੀ ਪੂਰਤੀ ਕਰਦੇ ਹਨ; ਇਸ ਦੇ ਬਦਲੇ ਤੁਸਾਂ ਨੂੰ ਵੀ ਉਨ੍ਹਾਂ ਨੂੰ ਅਧਿਆਤਮਕ ਮੰਜ਼ਲ ਦਾ ਸਹੀ ਰਾਹ ਦੱਸਣਾ ਚਾਹੀਦਾ ਹੈ।*

*ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਿਰਤ ਦੀ ਮਹੱਤਤਾ ਬਾਰੇ ਸਮਝਾਉਂਦਿਆਂ ਕਿਹਾ ਕਿ ਹਰ ਇਕ ਮਨੁੱਖ ਲਈ ਕਿਰਤ ਕਰਨਾ ਉਨਾ ਹੀ ਜ਼ਰੂਰੀ ਹੈ, ਜਿੰਨਾ ਜਿਊਣ ਲਈ ਸਾਹ ਲੈਣਾ ਹੈ। ਗੁਰੂ ਜੀ ਨੇ ਖ਼ੁਦ ਵੀ ਕਿਰਤ ਨੂੰ ਆਪਣੇ ਜੀਵਨ ਵਿਚ ਬੜੀ ਜ਼ਿੰਮੇਵਾਰੀ ਨਾਲ*

*ਨਿਭਾਇਆ। ਉਨ੍ਹਾਂ ਮੱਝਾਂ ਚਾਰੀਆਂ, ਵਪਾਰ ਕੀਤਾ, ਨੌਕਰੀ ਕੀਤੀ ਅਤੇ ਆਪਣੇ ਹੱਥੀਂ ਖੇਤੀ ਕੀਤੀ। ਵਪਾਰ ਕਰਦਿਆਂ ਗੁਰੂ ਜੀ ਨੇ ਇਸ ਗੱਲ ਨੂੰ ਮਹਿਸੂਸ ਕੀਤਾ ਕਿ ਨਿੱਜ-ਲਾਭ ਲਈ ਕੀਤਾ ਵਪਾਰ ਆਦਰਸ਼ ਵਪਾਰ ਨਹੀਂ ਹੋ ਸਕਦਾ, ਬਲਕਿ ਆਪਣੀ ਨੇਕ ਕਮਾਈ ਦੇ ਦਸਵੰਧ 'ਚੋਂ ਲੋੜਵੰਦਾਂ ਨੂੰ ਕੁਝ ਦੇਣਾ, ਭੁੱਖਿਆਂ ਨੂੰ ਭੋਜਣ ਛਕਾਉਣ, ਲੋੜਵੰਦਾਂ ਅਤੇ ਮੁਸੀਬਤ ਮਾਰਿਆਂ ਨੂੰ ਬਸਤਰ ਆਦਿ ਪ੍ਰਦਾਨ ਕਰਨ ਨਾਲ ਕਮਾਈ ਸੱਚੀ-ਸੁੱਚੀ ਹੁੰਦੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸੁਲਤਾਨਪੁਰ ਲੋਧੀ ਵਿਖੇ ਨੌਕਰੀ ਕਰਦਿਆਂ ਆਪਣੀ ਨੇਕ ਕਮਾਈ ਵਿੱਚੋਂ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰ ਕੇ ਦੁਨੀਆ ਸਾਹਮਣੇ ਉਦਾਹਰਨ ਪੇਸ਼ ਕੀਤੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਲੋਕਾਂ ਨੂੰ ਗ੍ਰਹਿਸਥ ਧਰਮ ਦੀ ਮਹਾਨਤਾ ਨੂੰ ਸਮਝਾਇਆ ਅਤੇ ਖ਼ੁਦ ਗ੍ਰਹਿਸਥ ਧਰਮ ਵਿਚ ਪ੍ਰਵੇਸ਼ ਕੀਤਾ। ਗੁਰੂ ਜੀ ਨੇ ਗ੍ਰਹਿਸਥੀ ਨੂੰ ਸੰਸਾਰ ਵਿਚ ਰਹਿੰਦਿਆਂ ਹੋਇਆ ਕਿਰਤ ਕਰ ਕੇ ਆਪਣੇ ਗ੍ਰਿਹਸਥ ਦੇ ਫਰਜ਼ ਨਿਭਾ ਕੇ ਜਿੱਥੇ ਜੀਵਨ ਜਿਊਣ ਦਾ ਉਪਦੇਸ਼ ਵੀ ਦਿੱਤਾ, ਉੱਥੇ ਗੁਰੂ ਜੀ ਨੇ ਸਿੱਖ ਨੂੰ ਸਿਰਫ ਘਰ-ਪਰਵਾਰ ਦੇ ਦਾਇਰੇ ਤਕ ਹੀ ਸੀਮਤ ਰਹਿ ਜਾਣਾ ਪ੍ਰਵਾਨ ਨਹੀਂ ਕੀਤਾ, ਬਲਕਿ ਇੱਕ ਅਕਾਲ ਪੁਰਖ ਦਾ ਸਿਮਰਨ ਕਰ ਕੇ ਸਮਾਜਿਕ ਕਾਰਜਾਂ ਵਿਚ ਵੀ ਯੋਗਦਾਨ ਪਾਉਣ ਦਾ ਉਪਦੇਸ਼ ਦਿੱਤਾ।*

*ਗੁਰੂ ਜੀ ਨੇ ਆਪਣੇ ਸਮੇਂ ਦੇ ਮਨੁੱਖਾਂ ਦੀ ਹਰੇਕ ਕਮਜ਼ੋਰੀ, ਹਰੇਕ ਔਗੁਣ ਅਤੇ ਆਪਣੇ ਵੇਲੇ ਦੇ ਸਮਾਜ ਦੀ ਹਰੇਕ ਬੁਰਾਈ ਦੀ ਡੂੰਘੀ ਤਰ੍ਹਾਂ ਪਛਾਣ ਕੀਤੀ ਅਤੇ ਉਸ ਤੋਂ ਮਨੁੱਖ-ਮਾਤਰ ਅਤੇ ਸਮਾਜ ਨੂੰ ਰਹਿਤ ਕਰ ਕੇ ਖਾਲਸ ਬਣਾਉਣ ਦੀ ਦਿਸ਼ਾ 'ਚ ਨਿੱਗਰ ਕਾਰਜ ਕੀਤਾ। ਉੱਚ ਆਚਰਨਾਂ ਵਾਲੀ ਜੀਵਨ-ਜਾਚ ਗੁਰੂ ਨਾਨਕ ਨਾਮ-ਲੇਵਾ ਸਿੱਖਾਂ ਨੂੰ ਗੁਰੂ ਨਾਨਕ ਪਾਤਸ਼ਾਹ ਜੀ ਦੀ ਪਾਵਨ ਬਾਣੀ ਦੇ ਅੰਮ੍ਰਿਤ ਬੋਲਾਂ ਰਾਹੀਂ ਅਤੇ ਗੁਰੂ ਪਾਤਸ਼ਾਹ ਜੀ ਦੀ ਵਿਲੱਖਣ ਸ਼ਖ਼ਸੀਅਤ ਤੋਂ ਸਹਿਜ ਸੁਭਾਵਿਕ ਹੀ ਇਕ ਨਿਰਮਲ ਦਾਤ ਦੇ ਰੂਪ 'ਚ ਹਾਸਲ ਹੈ।*

*ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸ਼ਖ਼ਸੀਅਤ ਇਤਨੀ ਪ੍ਰਭਾਵਸ਼ਾਲੀ ਸੀ ਕਿ ਉਨ੍ਹਾਂ ਦੇ ਸੰਪਰਕ ਵਿਚ ਆਉਣ ਵਾਲਾ ਹਰ ਵਿਅਕਤੀ ਸੱਚ ਦੇ ਰਾਹ ਦਾ ਪਾਂਧੀ ਬਣ ਜਾਂਦਾ ਸੀ। ਗੁਰੂ ਜੀ ਨੇ ਆਪਣੀ ਬਾਣੀ ਦੀ ਸ਼ਕਤੀ ਨਾਲ ਹੀ ਭੁੱਲੇ-ਭਟਕੇ ਕਾਤਲਾਂ, ਚੋਰਾਂ, ਡਾਕੂਆਂ, ਜਾਦੂਗਰਨੀਆਂ, ਆਦਮਖ਼ੋਰਾਂ ਆਦਿ ਦੇ ਜੀਵਨ ਨੂੰ ਬਦਲ ਕੇ ਉਨ੍ਹਾਂ ਨੂੰ ਲੋਕਾਈ ਦੇ ਭਲੇ ਵਿਚ ਲਗਾ ਦਿੱਤਾ। ਇਹ ਸਾਰੇ ਗੁਰੂ ਜੀ ਦੀਆਂ ਸਿੱਖਿਆਵਾਂ ਅਤੇ ਫ਼ਲਸਫ਼ੇ 'ਨਾਮ ਜਪੋ, ਕਿਰਤ ਕਰੋ ਅਤੇ ਵੰਡ ਛਕੋ' ਦੇ ਧਾਰਨੀ ਬਣ ਕੇ ਆਪਣਾ ਜੀਵਨ ਸਫਲਾ ਕਰ ਗਏ।*

*ਆਓ, ਅਸੀਂ ਵੀ ਸ੍ਰੀ ਗੁਰੂ ਨਾਨਕ ਸਾਹਿਬ ਦੇ ਦੱਸੇ ਮਾਰਗ 'ਤੇ ਚੱਲ ਕੇ,* ***ਅੰਜਨ ਮਾਹਿ ਨਿਰੰਜਨਿ*** *ਰਹਿ ਕੇ ਅਜੋਕੇ ਦੌਰ ਵਿਚ ਫ਼ੈਲੇ ਹਰੇਕ ਤਰ੍ਹਾਂ ਦੇ ਧਾਰਮਿਕ, ਸਮਾਜਿਕ ਗੁੰਮਰਾਹਕੁੰਨ ਪ੍ਰਚਾਰ ਤੋਂ ਬਚੀਏ ਅਤੇ ਸਮੁੱਚੀ ਮਨੁੱਖਤਾ ਨੂੰ ਆਪਣੀ ਸਮਰਥਾ ਮੁਤਾਬਕ ਗੁਰੂ ਨਾਨਕ ਪਾਤਸ਼ਾਹ ਦੇ ਘਰ ਦੀ ਪ੍ਰਥਾ ਨਾਲ ਰੂਬਰੂ ਕਰਵਾਈਏ। ਆਪ ਸੱਚ ਦੇ ਧਾਰਨੀ ਬਣੀਏ ਅਤੇ ਆਪੂੰ ਬਣ ਬੈਠੇ ਅਖੌਤੀ ਧਾਰਮਿਕ ਆਗੂਆਂ ਅਤੇ ਕੁਸੱਤ ਦੇ ਡੇਰੇਦਾਰਾਂ ਤੋਂ ਸੁਚੇਤ ਹੋ ਕੇ ਗੁਰਮਤਿ ਵਿਚਾਰਧਾਰਾ ਦੇ ਧਾਰਨੀ ਹੋਈਏ। ਤਾਹੀਂ ਸਾਡਾ ਇਹ ਲੋਕ ਸੁਖੀਆ ਤੇ ਪਰਲੋਕ ਸੁਹੇਲਾ ਹੋਵੇਗਾ।*

■

# ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸਰਬਪੱਖੀ ਵਿਚਾਰਧਾਰਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਇਸ ਪ੍ਰਿਥਵੀ 'ਤੇ ਜਦੋਂ ਵੀ ਧਰਮ ਅਤੇ ਸਮਾਜਿਕ ਢਾਂਚੇ ਵਿਚ ਗਿਰਾਵਟ ਆਈ ਹੈ ਉਦੋਂ ਹੀ ਇੱਥੇ ਕਿਸੇ ਨਾ ਕਿਸੇ ਤਰ੍ਹਾਂ ਇਨਕਲਾਬ ਆਉਂਦੇ ਰਹੇ ਹਨ। ਜਿੰਨੇ ਵੀ ਪਰਿਵਰਤਨ ਪ੍ਰਿਥਵੀ 'ਤੇ ਹੁੰਦੇ ਰਹੇ ਹਨ ਇਹ ਕਿਸੇ ਇਕ ਪੱਖ ਤੋਂ ਅਤੇ ਸੀਮਤ ਖੇਤਰ ਵਿਚ ਹੀ ਹੋਏ ਹਨ। ਕਿਸੇ ਪੀਰ-ਪੈਗ਼ੰਬਰ ਨੇ ਸਮੁੱਚੀ ਮਨੁੱਖਤਾ ਤੇ ਜੀਵਨ ਦੇ ਸਾਰੇ ਪੱਖਾਂ ਨੂੰ ਆਪਣੇ ਘੇਰੇ ਵਿਚ ਨਹੀਂ ਲਿਆਂਦਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਹੀ ਇਕ ਅਜਿਹੇ ਮਹਾਨ ਕ੍ਰਾਂਤੀਕਾਰੀ ਧਾਰਮਿਕ ਆਗੂ ਸਨ ਜਿਨ੍ਹਾਂ ਦੀ ਵਿਚਾਰਧਾਰਾ ਸਮੇਂ, ਸਥਾਨ ਅਤੇ ਵਿਸ਼ੇ ਵਸਤੂ ਦੇ ਪੱਖ ਤੋਂ ਬਹੁਤ ਵਿਸ਼ਾਲ ਤੇ ਵਿਸ਼ਵ-ਵਿਆਪੀ ਘੇਰੇ ਵਾਲੀ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਾਰੇ ਮਨੁੱਖਾਂ ਨੂੰ ਇਕ ਮੁਕੰਮਲ ਫ਼ਲਸਫ਼ਾ ਦਿੱਤਾ ਜਿਸ ਦਾ ਉਦੇਸ਼ ਮਨੁੱਖ ਦੀ ਸੰਪੂਰਨ ਕਾਇਆ ਕਲਪ ਕਰਨਾ ਅਤੇ ਸਰਬਪੱਖੀ ਇਨਕਲਾਬ ਲਿਆਉਣਾ ਸੀ। ਸਮੇਂ ਦੇ ਸਾਧਨਾਂ ਨੂੰ ਧਿਆਨ ਵਿਚ ਰੱਖਦੇ ਹੋਏ ਵੇਖੀਏ ਤਾਂ ਉਨ੍ਹਾਂ ਨੇ ਬਹੁਤ ਦੂਰ-ਦੂਰ ਤਕ ਜਾ ਕੇ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਕੀਤਾ। ਉਨ੍ਹਾਂ ਦੀ ਵਿਚਾਰਧਾਰਾ ਇੰਨੀ ਸ਼ਕਤੀਸ਼ਾਲੀ ਸੀ ਕਿ ਇਹ ਨਿਰੰਤਰ ਵਿਕਾਸਸ਼ੀਲ ਤੇ ਸੰਘਰਸ਼ਸ਼ੀਲ ਰਹੀ ਹੈ। ਸਮੇਂ ਤੇ ਸਥਾਨ ਕਰਕੇ ਕਿਸੇ ਵੀ ਹੋਰ ਗੁਰੂ, ਪੀਰ ਪੈਗ਼ੰਬਰ ਦਾ ਇਤਿਹਾਸ ਇੰਨਾ ਵਿਸ਼ਾਲ ਅਤੇ ਸੰਘਰਸ਼ਪੂਰਨ ਨਹੀਂ ਹੈ। ਭਾਈ ਗੁਰਦਾਸ ਜੀ ਜਦੋਂ ਗੁਰੂ ਜੀ ਦੇ ਮਹਾਨ ਕਾਰਜਾਂ ਦਾ ਵਰਣਨ ਕਰਦੇ ਹਨ ਤਾਂ ਉਹ ਠੀਕ ਲਿਖਦੇ ਹਨ:

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ॥* *(ਵਾਰ ੧:੨੪)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਜਨਮ ਪਿਤਾ ਸ੍ਰੀ ਕਲਿਆਣ ਚੰਦ ਅਤੇ ਮਾਤਾ ਤ੍ਰਿਪਤਾ ਜੀ ਦੇ ਘਰ ਰਾਇ ਭੋਇ ਦੀ ਤਲਵੰਡੀ (ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਨੇ ਜਗਤ ਦੇ ਉਧਾਰ ਵਾਸਤੇ ਇਕ ਵਿਸ਼ਵ-ਵਿਆਪੀ ਤੇ ਕ੍ਰਾਂਤੀਕਾਰੀ ਨਵੀਂ ਵਿਚਾਰਧਾਰਾ ਦਿੱਤੀ। ਇਸ ਵਿਚਾਰਧਾਰਾ ਦੀ ਬੁਨਿਆਦ ਕਿਰਤ ਕਰਨਾ, ਨਾਮ ਜਪਣਾ ਤੇ ਵੰਡ ਛਕਣਾ ਦੇ ਤਿੰਨ ਨੁਕਤਿਆਂ ਵਾਲੇ ਸੁਨਹਿਰੀ ਸਿਧਾਂਤ 'ਤੇ ਆਧਾਰਿਤ ਹੈ। ਅਨੇਕ ਪ੍ਰਕਾਰ ਦੀ ਸਾਧਨਾ, ਭੇਖਾਂ ਅਤੇ ਸਿਧਾਂਤਕ ਵਾਦ-ਵਿਵਾਦ ਨੇ ਧਰਮ ਦੀ ਗੁੱਥੀ ਇੰਨੀ ਗੁੰਝਲਦਾਰ ਕਰ ਦਿੱਤੀ ਸੀ ਕਿ ਸਾਧਾਰਨ ਮਨੁੱਖ ਲਈ ਧਰਮ ਨੂੰ ਸਮਝਣਾ ਅਸੰਭਵ ਹੋ ਗਿਆ ਸੀ। ਇਕ ਸਾਧਾਰਨ ਵਿਅਕਤੀ ਲਈ ਧਰਮ ਸਿਰਫ

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਕਰਮ-ਕਾਂਡ ਤਕ ਹੀ ਸੀਮਤ ਹੋ ਕੇ ਰਹਿ ਗਿਆ ਸੀ। ਸਮਾਜਿਕ ਤੌਰ 'ਤੇ ਹਿੰਦੁਸਤਾਨ ਦੇ ਲੋਕ ਜਾਤ-ਪਾਤ, ਊਚ-ਨੀਚ ਅਤੇ ਭੇਦ-ਭਾਵ ਦੇ ਵਿਚਾਰਾਂ ਵਿਚ ਗ੍ਰਸੇ ਹੋਏ ਸਨ। ਇਸ ਤੋਂ ਇਲਾਵਾ ਇਸਲਾਮੀ ਰਾਜ ਨੇ ਹਾਲਾਤ ਹੋਰ ਵੀ ਵਿਗਾੜ ਦਿੱਤੇ ਸਨ। ਸਾਰੇ ਸਮਾਜ ਵਿਚ ਪਖੰਡੀ ਤੇ ਦੰਭੀ ਲੋਕਾਂ ਦਾ ਬੋਲ-ਬਾਲਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪ ਆਪਣੀ ਬਾਣੀ ਵਿਚ ਵੀ ਉਸ ਵੇਲੇ ਦੇ ਹਾਲਾਤ ਦਾ ਵਰਣਨ ਕੀਤਾ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਕਾਜ਼ੀ, ਬ੍ਰਾਹਮਣ ਤੇ ਜੋਗੀ ਤਿੰਨੇ ਵਰਗ ਸਮਾਜ 'ਤੇ ਭਾਰੂ ਸਨ ਅਤੇ ਲੋਕਾਂ ਨੂੰ ਭਰਮ-ਜਾਲ ਵਿਚ ਫਸਾ ਕੇ ਲੁੱਟ-ਖਸੁੱਟ ਕਰ ਰਹੇ ਸਨ। ਇਸ ਦੇ ਨਾਲ ਹੀ ਹਾਕਮ ਸ਼੍ਰੇਣੀ ਵੀ ਲੋਕ ਹਿੱਤਾਂ ਦਾ ਖਿਆਲ ਰੱਖਣ ਦੀ ਬਜਾਏ ਜ਼ੁਲਮ ਅਤੇ ਤਸ਼ੱਦਦ ਕਰ ਰਹੀ ਸੀ:

*-ਕਾਦੀ ਕੂੜੁ ਬੋਲਿ ਮਲੁ ਖਾਇ॥*
*ਬ੍ਰਾਹਮਣੁ ਨਾਵੈ ਜੀਆ ਘਾਇ॥*
*ਜੋਗੀ ਜੁਗਤਿ ਨ ਜਾਣੈ ਅੰਧੁ॥*
*ਤੀਨੇ ਓਜਾੜੇ ਕਾ ਬੰਧੁ॥* *(ਪੰਨਾ ੬੬੨)*
*-ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥* *(ਪੰਨਾ ੧੪੫)*

ਅਜਿਹੀ ਸਥਿਤੀ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਵਰਗੀ ਮਹਾਨ ਸ਼ਖ਼ਸੀਅਤ ਦਾ ਪ੍ਰਗਟ ਹੋਣਾ ਪ੍ਰਿਥਵੀ ਉੱਤੇ ਸੂਰਜ ਦੇ ਪ੍ਰਕਾਸ਼ ਹੋਣ ਸਮਾਨ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਿੰਨੀ ਵਿਸ਼ਾਲਤਾ, ਡੂੰਘਾਈ ਤੇ ਦਲੇਰੀ ਨਾਲ ਮਨੁੱਖਤਾ ਨੂੰ ਸੱਚ ਧਰਮ ਦਾ ਗਿਆਨ ਕਰਵਾਇਆ ਹੈ ਉਸ ਤੋਂ ਨਿਰੰਕਾਰ ਨਾਲ ਉਨ੍ਹਾਂ ਦੀ ਅਭੇਦਤਾ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ। ਉਹ ਮੋਹ-ਮਾਇਆ ਤੋਂ ਨਿਰਲੇਪ ਨਿਰੰਕਾਰ ਦਾ ਰੂਪ ਹੋ ਕੇ ਜਗਤ ਵਿਚ ਵਿਚਰੇ ਹਨ:

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥* *(ਪੰਨਾ ੧੩੯੫)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸੰਦੇਸ਼ ਕਿਸੇ ਖਾਸ ਖਿੱਤੇ ਦੇ ਲੋਕਾਂ ਲਈ ਨਹੀਂ, ਸਗੋਂ ਸਰਬ ਮਨੁੱਖਤਾ ਨੂੰ ਉਨ੍ਹਾਂ ਨੇ ਸਾਹਮਣੇ ਰੱਖਿਆ ਹੈ। ਉਨ੍ਹਾਂ ਨੇ ਅਧਿਆਤਮ ਤੋਂ ਇਲਾਵਾ ਸਮਾਜਿਕ, ਰਾਜਨੀਤੀ, ਆਰਥਿਕਤਾ, ਪ੍ਰਕਿਰਤੀ ਆਦਿਕ ਹੋਰ ਬਹੁਤ ਸਾਰੇ ਪੱਖਾਂ ਤੋਂ ਵੀ ਨਵੀਂ ਸੇਧ ਦਿੱਤੀ ਹੈ। ਉਸ ਵੇਲੇ ਦੇ ਸਮਾਜ ਅਤੇ ਧਰਮ ਵਿਚ ਵਿਖਾਵੇ ਤੇ ਫਿਰਕਾਪ੍ਰਸਤੀ ਦਾ ਜ਼ੋਰ ਸੀ। ਮਨੁੱਖ ਜਾਤੀ ਵਿੱਚੋਂ ਮਨੁੱਖਤਾ ਦਾ ਅੰਸ਼ ਅਲੋਪ ਹੋ ਗਿਆ ਸੀ। ਗੁਰੂ ਜੀ ਨੇ ਉੱਚੀ ਅਵਾਜ਼ ਵਿਚ ਇਹ ਐਲਾਨ ਕੀਤਾ:

*ਨਾ ਕੋ ਹਿੰਦੂ ਨਾ ਮੁਸਲਮਾਨ।*

ਉਨ੍ਹਾਂ ਨੇ ਪਰਮਾਤਮਾ ਦੇ ਵੱਖਰੇ-ਵੱਖਰੇ ਸਰੂਪਾਂ ਤੇ ਸੰਕਲਪ ਦੇ ਟਾਕਰੇ 'ਤੇ ਇੱਕੋ ਅਕਾਲ ਪੁਰਖ ਤੇ ਜੂਨੀ ਰਹਿਤ ਨਿਰਾਕਾਰ ਪਰਮਾਤਮਾ ਦੀ ਹੋਂਦ ਦਾ ਗਿਆਨ ਦਿੱਤਾ। ਵੱਖ-ਵੱਖ ਪੂਜਾ-ਅਸਥਾਨਾਂ ਨੂੰ ਮਹੱਤਵ ਦੇਣ ਦੀ ਥਾਂ ਸਾਰੇ ਜਗਤ ਨੂੰ

ਪਰਮਾਤਮਾ ਦੀ ਕੋਠੜੀ ਕਿਹਾ:

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੬੬੩)*

ਪਰਮਾਤਮਾ ਦੀ ਪ੍ਰਾਪਤੀ ਲਈ ਗੁਰੂ ਜੀ ਨੇ ਪਹਿਲੀ ਵਾਰ ਸ਼ਬਦ-ਗੁਰੂ ਦਾ ਸਿਧਾਂਤ ਦਿੱਤਾ ਹੈ। ਗੁਰਮਤਿ ਅਨੁਸਾਰ ਸ਼ਬਦ ਦੀ ਅਗਵਾਈ ਤੇ ਸਾਧਨਾ ਨਾਲ ਹੀ ਸੁਰਤ ਪਰਮਾਤਮਾ ਦੇ ਮੰਡਲ ਤਕ ਪਹੁੰਚ ਸਕਦੀ ਹੈ। ਸਿੱਧਾਂ ਨਾਲ ਗੋਸ਼ਟ ਕਰਦਿਆਂ ਗੁਰੂ ਜੀ ਨੇ ਸ਼ਬਦ ਨੂੰ ਗੁਰੂ ਕਿਹਾ ਹੈ:

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*
*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* *(ਪੰਨਾ ੯੪੩)*

ਪਰਮਾਤਮਾ ਦੇ ਸਬੰਧ ਵਿਚ ਗੁਰੂ ਜੀ ਨੇ ਅਵਤਾਰਵਾਦ, ਮੂਰਤੀ ਪੂਜਾ ਤੇ ਕਰਮ-ਕਾਂਡ ਦਾ ਖੰਡਨ ਕੀਤਾ ਹੈ। ਉਨ੍ਹਾਂ ਨੇ ਪਰਮਾਤਮਾ ਨੂੰ ਸਰਬਵਿਆਪੀ ਮੰਨਿਆ ਹੈ ਤੇ ਫੁਰਮਾਇਆ ਹੈ ਕਿ ਉਸ ਦੀ ਪੂਜਾ ਮਨ ਵਿਚ ਹੀ ਹੋ ਸਕਦੀ ਹੈ, ਬਾਹਰੀ ਸਾਧਨਾਂ ਨਾਲ ਨਹੀਂ:

*ਤੇਰੀ ਮੂਰਤਿ ਏਕਾ ਬਹੁਤੁ ਰੂਪ॥*
*ਕਿਸੁ ਪੂਜ ਚੜਾਵਉ ਦੇਉ ਧੂਪ॥* *(ਪੰਨਾ ੧੧੬੮)*

ਭਾਰਤੀ ਸਮਾਜ ਉਸ ਵੇਲੇ ਚਾਰ ਵਰਨਾਂ ਵਿਚ ਵੰਡਿਆ ਹੋਇਆ ਸੀ। ਵਰਨ-ਵੰਡ ਕਰਕੇ ਹੀ ਲੋਕਾਂ ਵਿਚ ਊਚ-ਨੀਚ ਅਤੇ ਛੂਤ-ਛਾਤ ਦੀ ਭਾਵਨਾ ਭਰੀ ਹੋਈ ਸੀ। ਬ੍ਰਾਹਮਣ ਤੇ ਖੱਤਰੀ ਆਪਣੇ-ਆਪ ਨੂੰ ਉੱਚ ਜਾਤੀ ਦੇ ਅਤੇ ਪਵਿੱਤਰ ਸਮਝਦੇ ਸਨ। ਸ਼ੂਦਰਾਂ ਨੂੰ ਨੀਵਾਂ ਵਰਗ ਅਤੇ ਅਛੂਤ ਸਮਝਿਆ ਜਾਂਦਾ ਸੀ। ਉਨ੍ਹਾਂ ਨੂੰ ਰੱਬੀ ਗਿਆਨ ਦੇ ਯੋਗ ਨਹੀਂ ਸੀ ਸਮਝਿਆ ਜਾਂਦਾ। ਗੁਰੂ ਜੀ ਨੇ ਦੱਸਿਆ ਕਿ ਸਭਨਾਂ ਜੀਵਾਂ ਦੀ ਓਟ ਤੇ ਆਸਰਾ ਇੱਕੋ ਪਰਮਾਤਮਾ ਹੈ:

*ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥* *(ਪੰਨਾ ੮੩)*

ਗੁਰੂ ਜੀ ਨੇ ਮਨੁੱਖਤਾ ਨੂੰ ਮੁਕਤੀ ਦਾ ਸਰਲ ਅਤੇ ਸੌਖਾ ਰਾਹ ਦੱਸਿਆ। ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਉਨ੍ਹਾਂ ਸਮੂਹ ਪ੍ਰਚਲਿਤ ਕਰਮ-ਕਾਂਡਾਂ ਨੂੰ ਰੱਦ ਕਰ ਕੇ ਹੁਕਮ/ਰਜ਼ਾ ਵਿਚ ਰਹਿੰਦਿਆਂ, ਗ੍ਰਿਹਸਤੀ ਜੀਵਨ ਜੀਂਦਿਆਂ ਸ਼ਬਦ-ਸੁਰਤਿ ਦੁਆਰਾ ਜੀਵਨ-ਮੁਕਤਿ ਹੋ ਕੇ ਸਚਿਆਰ ਬਣਨ ਦਾ ਸੰਦੇਸ਼ ਦਿੱਤਾ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਪੰਨਾ ੧)*

ਆਤਮਿਕ ਵਿਕਾਸ ਦੇ ਸਫਰ ਵਿਚ ਉਨ੍ਹਾਂ ਨੇ ਮਨੁੱਖੀ ਗਿਆਨ ਮਹੱਤਵਹੀਣ ਗੱਲਾਂ ਦੇ ਤੰਗ ਦਾਇਰੇ ਵਿੱਚੋਂ ਕੱਢਣ ਲਈ ਪ੍ਰਕਿਰਤੀ ਦੀ ਵਿਸ਼ਾਲਤਾ ਵੱਲ ਧਿਆਨ ਦਿਵਾਇਆ। ਅੱਜ ਦੁਨੀਆ ਦੇ ਵਿਗਿਆਨੀ ਪ੍ਰਕਿਰਤੀ ਦੀ ਅਨੰਤਤਾ ਨੂੰ ਜਾਣਨ ਲਈ ਤੇ ਕੁਦਰਤ ਦੇ ਭੇਦ ਲੱਭਣ ਲਈ ਪੂਰੀ ਵਾਹ ਲਾ ਰਹੇ ਹਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪੰਜ ਸਦੀਆਂ ਪਹਿਲਾਂ ਹੀ ਲੱਖਾਂ ਪਾਤਾਲਾਂ, ਆਕਾਸ਼ਾਂ ਅਤੇ ਬੇਅੰਤ

ਸੂਰਜਾਂ, ਚੰਦਾਂ ਤੇ ਮੰਡਲਾਂ ਬਾਰੇ ਜਾਣਕਾਰੀ ਦੇ ਦਿੱਤੀ ਸੀ:

*-ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥* *(ਪੰਨਾ ੫)*

*-ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥* *(ਪੰਨਾ ੭)*

ਗੁਰੂ ਜੀ ਨੇ ਅਖੌਤੀ ਨੀਚ ਜਾਤ ਕਿਰਤੀ ਵਰਗ ਦੇ ਲੋਕਾਂ ਨਾਲ ਹਮਦਰਦੀ ਤੇ ਸਾਂਝ ਕਾਇਮ ਕੀਤੀ। ਉਨ੍ਹਾਂ ਨੇ ਮਲਕ ਭਾਗੋ ਦੇ ਪੂੜਿਆਂ ਦੀ ਥਾਂ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨੂੰ ਉੱਤਮ ਸਮਝਿਆ ਸੀ। ਨੀਚ ਸਮਝੀ ਜਾਂਦੀ ਜਾਤੀ ਨਾਲ ਸੰਬੰਧਿਤ ਭਾਈ ਮਰਦਾਨੇ ਨੂੰ ਆਪਣਾ ਪੱਕਾ ਸਾਥੀ 'ਭਾਈ' ਬਣਾ ਲਿਆ ਸੀ। ਗੁਰੂ ਜੀ ਨੇ ਜਾਤ ਦੀ ਥਾਂ ਜੋਤ ਨੂੰ ਮਾਨਤਾ ਤੇ ਮਹਾਨਤਾ ਪ੍ਰਦਾਨ ਕੀਤੀ ਤੇ ਫੁਰਮਾਇਆ:

*-ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ ੧੫)*

*-ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥* *(ਪੰਨਾ ੩੪੯)*

ਉਸ ਵੇਲੇ ਸਾਰੇ ਪੂਰਵ ਪ੍ਰਚਲਿਤ ਧਰਮਾਂ ਨੂੰ ਮੰਨਣ ਵਾਲੇ ਲੋਕਾਂ ਵਿਚ ਫੋਕਟ ਕਰਮ-ਕਾਂਡ ਅਤੇ ਦਿਖਾਵਾ ਛਾਇਆ ਹੋਇਆ ਸੀ ਅਤੇ ਅਨੇਕ ਕੁਰੀਤੀਆਂ ਤੇ ਗਲਤ ਵਿਸ਼ਵਾਸ ਪੈਦਾ ਹੋ ਚੁੱਕੇ ਸਨ। ਗੁਰੂ ਜੀ ਨੇ ਸਭ ਕੁਰੀਤੀਆਂ ਦਾ ਖੰਡਨ ਜ਼ੋਰਦਾਰ ਸ਼ਬਦਾਂ ਵਿਚ ਫੁਰਮਾਇਆ ਹੈ:

*-ਪਾਂਡੇ ਐਸਾ ਬ੍ਰਹਮ ਬੀਚਾਰੁ॥*
*ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥* *(ਪੰਨਾ ੩੫੫)*

*-ਮਰਣਾ ਮੁਲਾ ਮਰਣਾ॥ ਭੀ ਕਰਤਾਰਹੁ ਡਰਣਾ॥੧॥ਰਹਾਉ॥*
*ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥* *(ਪੰਨਾ ੨੪)*

*-ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥ . . .*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥(ਪੰਨਾ ੭੩੦)*

ਉਨ੍ਹਾਂ ਨੇ ਤੀਰਥ ਯਾਤਰਾ, ਵਰਤ, ਜਨੇਊ, ਪਿੱਤਰ-ਪੂਜਾ ਤੇ ਸਰਾਧ ਆਦਿ ਰਸਮਾਂ ਰਾਹੀਂ ਲੋਕਾਂ ਦੀ ਲੁੱਟ ਕਰਨ ਲਈ ਕੀਤੇ ਜਾਣ ਵਾਲੇ ਪਾਖੰਡ ਅਡੰਬਰ ਨੂੰ ਰੱਦ ਕੀਤਾ:

*-ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥* *(ਪੰਨਾ ੪੭੧)*

*-ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥*
*ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥*
*ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥*
*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥* *(ਪੰਨਾ ੪੭੨)*

ਆਰਥਿਕ ਪੱਖ ਤੋਂ ਵੀ ਉਸ ਵੇਲੇ ਦਾ ਸਮਾਜ ਡਾਵਾਂਡੋਲ ਸੀ। ਇਸ ਦਾ ਵੱਡਾ ਕਾਰਨ ਉੱਚ-ਸ਼੍ਰੇਣੀਆਂ ਤੇ ਹਾਕਮਾਂ ਵੱਲੋਂ ਕੀਤੀ ਜਾਂਦੀ ਲੁੱਟ-ਖਸੁੱਟ ਸੀ। ਲੋਕਾਂ ਵਿਚ ਕੰਮ ਕਰਨ ਦੀ ਭਾਵਨਾ ਦੀ ਅਣਹੋਂਦ ਸੀ। ਗੁਰੂ ਜੀ ਨੇ ਲੋਕਾਂ ਦੀ ਲੁੱਟ-ਖਸੁੱਟ ਦੀ

ਨਿਖੇਧੀ ਕੀਤੀ ਅਤੇ ਕਿਰਤ ਕਰਨ ਤੇ ਵੰਡ ਛਕਣ ਦੀ ਪ੍ਰੇਰਨਾ ਦਿੱਤੀ ਹੈ:

*-ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥*
*ਰਤੁ ਪਿਤੁ ਕੁਤਿਹੋ ਚਟਿ ਜਾਹੁ॥* *(ਪੰਨਾ ੧੨੮੮)*
*-ਗੁਰੁ ਪੀਰੁ ਸਦਾਏ ਮੰਗਣ ਜਾਇ॥*
*ਤਾ ਕੈ ਮੂਲਿ ਨ ਲਗੀਐ ਪਾਇ॥*
*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*

ਉਨ੍ਹਾਂ ਨੇ ਆਪਣੇ ਇਲਾਕੇ ਵਿਚ ਹੀ ਪ੍ਰਚਾਰ ਨਹੀਂ ਕੀਤਾ, ਸਗੋਂ ਦੂਰ-ਦੂਰ ਦੇ ਦੇਸ਼ਾਂ ਦਾ ਭ੍ਰਮਣ ਕਰ ਕੇ ਸੱਚ ਦਾ ਸੰਦੇਸ਼ ਸੁਣਾਇਆ। ਪਹਿਲੀ ਉਦਾਸੀ ਵਿਚ ਉਹ ਢਾਕਾ, ਆਸਾਮ ਤਕ ਗਏ। ਦੂਜੀ ਉਦਾਸੀ ਵਿਚ ਉਹ ਲੰਕਾ ਤਕ ਪਹੁੰਚ ਕੇ ਵਾਪਸ ਆਏ। ਤੀਜੀ ਉਦਾਸੀ ਉਨ੍ਹਾਂ ਪੱਛਮੀ ਮੁਲਕਾਂ ਦੀ ਕੀਤੀ। ਇਸ ਦੌਰਾਨ ਉਹ ਪਹਾੜੀ ਇਲਾਕਿਆਂ ਵਿਚ ਤਿੱਬਤ ਤਕ ਗਏ। ਚੌਥੀ ਉਦਾਸੀ ਵਿਚ ਉਹ ਮੱਕਾ ਮਦੀਨਾ, ਬਗਦਾਦ, ਕਾਬਲ ਆਦਿ ਸਥਾਨਾਂ 'ਤੇ ਗਏ। ਆਪਣੀਆਂ ਉਦਾਸੀਆਂ ਦੌਰਾਨ ਉਨ੍ਹਾਂ ਨੇ ਆਪਣੇ-ਆਪਣੇ ਇਲਾਕੇ ਦੇ ਪੰਡਤਾਂ, ਕਾਜ਼ੀਆਂ, ਜੋਗੀਆਂ, ਨਾਥਾਂ, ਵਲੀਆਂ, ਪੀਰ-ਫਕੀਰਾਂ ਨਾਲ ਵਿਚਾਰ ਗੋਸ਼ਟੀਆਂ ਕਰ ਕੇ ਰੱਬ ਦੀ ਸਰਬ-ਵਿਆਪਕਤਾ ਤੇ ਸਾਂਝੀਵਾਲਤਾ ਦਾ ਸਿਧਾਂਤ ਸਪਸ਼ਟ ਕੀਤਾ।

ਗੁਰੂ ਜੀ ਮਨੁੱਖੀ ਅਧਿਕਾਰਾਂ ਦੇ ਬਹੁਤ ਵੱਡੇ ਅਲੰਬਰਦਾਰ ਸਨ। ਸੰਸਾਰ ਦੇ ਇਤਿਹਾਸ ਵਿਚ ਅਜਿਹੀ ਭਾਵਨਾ ਪਹਿਲੀ ਵਾਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿਚ ਹੀ ਦੇਖਣ ਨੂੰ ਮਿਲਦੀ ਹੈ। ਬਾਬਰ ਦੇ ਹਮਲੇ ਵੇਲੇ ਉਨ੍ਹਾਂ ਨੇ ਏਮਨਾਬਾਦ ਵਿਚ ਲੋਕਾਂ 'ਤੇ ਬਹੁਤ ਜ਼ੁਲਮ ਹੁੰਦੇ ਵੇਖੇ। ਗੁਰੂ ਜੀ ਨੇ ਇਨ੍ਹਾਂ ਦਾ ਸਖ਼ਤ ਵਿਰੋਧ ਕੀਤਾ। ਉਨ੍ਹਾਂ ਨੇ ਬਾਬਰ ਦੀ ਫੌਜ ਨੂੰ 'ਪਾਪ ਕੀ ਜੰਞ' ਕਿਹਾ ਸੀ:

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥* *(ਪੰਨਾ ੭੨੨)*

ਉਸ ਸਮੇਂ ਵਿਚ ਇਸਤਰੀ ਜਾਤੀ ਦਾ ਕੋਈ ਮਹੱਤਵ ਨਹੀਂ ਸਮਝਿਆ ਜਾਂਦਾ ਸੀ। ਸਮਾਜਿਕ ਅਤੇ ਰਾਜਨੀਤਿਕ ਆਗੂਆਂ ਤੋਂ ਇਲਾਵਾ ਧਰਮ ਦੇ ਖੇਤਰ ਵਿਚ ਵੀ ਇਸਤਰੀ ਨੂੰ ਬਰਾਬਰੀ ਦਾ ਦਰਜਾ ਪ੍ਰਾਪਤ ਨਹੀਂ ਸੀ। ਗੁਰੂ ਜੀ ਨੇ ਇਸਤਰੀ ਦੇ ਹੱਕ ਵਿਚ ਅਵਾਜ਼ ਉਠਾਈ ਤੇ ਉਸ ਨੂੰ ਮੰਦਾ ਕਹਿਣ ਦੀ ਨਿਖੇਧੀ ਕਰਦਿਆਂ ਲਿਖਿਆ ਹੈ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਗੁਰੂ ਜੀ ਪਰਮਾਤਮਾ ਨੂੰ ਕੁਦਰਤ ਵਿਚ ਵੱਸਿਆ ਵੇਖਦੇ ਹਨ। ਉਨ੍ਹਾਂ ਦੇ ਵਿਚਾਰ ਅਨੁਸਾਰ ਹਵਾ, ਪਾਣੀ ਤੇ ਅਗਨੀ ਵੀ ਪਰਮਾਤਮਾ ਦੇ ਹੀ ਗੁਣ ਗਾਉਂਦੇ ਹਨ। ਕੁਦਰਤ ਨੂੰ ਵੇਖ-ਵੇਖ ਕੇ ਉਹ ਕਾਦਰ ਤੋਂ ਬਲਿਹਾਰ ਜਾਂਦੇ ਹਨ। ਕੁਦਰਤ ਦੀ ਖੇਡ

ਉਨ੍ਹਾਂ ਲਈ ਅਜਿਹੀ ਕਿਰਿਆ ਹੈ ਜਿਸ ਤੋਂ ਵਿਸਮਾਦ ਉਪਜਦਾ ਹੈ। ਇਸ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬ ਦਾ ਮਨ ਨਿਰੰਕਾਰ ਨਾਲ ਤੇ ਪ੍ਰਕਿਰਤੀ ਨਾਲ ਇਕਸੁਰ ਸੀ। ਗੁਰੂ ਜੀ ਨੇ ਬ੍ਰਹਿਮੰਡ ਦੀ ਵਿਸ਼ਾਲਤਾ ਦਾ ਅਨੇਕ ਥਾਂ ਜ਼ਿਕਰ ਕੀਤਾ ਹੈ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਲੱਖਾਂ ਪਾਤਾਲ ਤੇ ਆਕਾਸ਼ ਹਨ। ਇਸ ਧਰਤੀ ਨੂੰ ਗੁਰੂ ਜੀ ਨੇ 'ਧਰਮਸਾਲ' ਆਖਿਆ ਹੈ।

ਗੁਰੂ ਜੀ ਨੇ ਜੀਵ ਨੂੰ ਆਪਣਾ ਅਹਾਰ, ਲਿਬਾਸ, ਸਵਾਰੀ ਤੇ ਵਿਸ਼ਰਾਮ ਅਜਿਹਾ ਰੱਖਣ ਦਾ ਉਪਦੇਸ਼ ਕੀਤਾ ਹੈ ਜਿਸ ਨਾਲ ਸਰੀਰ ਨੂੰ ਕੋਈ ਕਸ਼ਟ ਨਾ ਹੋਵੇ ਤੇ ਮਨ ਵਿਚ ਬੁਰੇ ਵਿਚਾਰ ਨਾ ਆਉਣ। ਉਨ੍ਹਾਂ ਨੇ ਨਸ਼ਿਆਂ ਤੋਂ ਵਿਸ਼ੇਸ਼ ਕਰਕੇ ਮਨਾਹੀ ਕੀਤੀ ਹੈ ਕਿਉਂਕਿ ਨਸ਼ੇ ਖਾਣ ਵਾਲਾ ਕਦੇ ਵੀ ਨਾਮ-ਅੰਮ੍ਰਿਤ ਦਾ ਵਪਾਰੀ ਨਹੀਂ ਹੋ ਸਕਦਾ। ਉਨ੍ਹਾਂ ਨੇ ਫੁਰਮਾਇਆ ਹੈ:

*ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥*
*ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥ (ਪੰਨਾ ੩੬੦)*

ਗੁਰੂ ਜੀ ਨੇ ਸਹਿ-ਹੋਂਦ ਦੀ ਭਾਵਨਾ 'ਤੇ ਵੀ ਜ਼ੋਰ ਦਿੱਤਾ ਹੈ। ਧਰਤੀ 'ਤੇ ਸਾਰਾ ਜੀਵਨ ਨਿਰੰਕਾਰ ਦੀ ਇੱਛਾ ਨਾਲ ਪੈਦਾ ਹੋਇਆ ਹੈ। ਮਨੁੱਖ ਨੇ ਆਪੋ ਵਿਚ ਅਤੇ ਹੋਰ ਜੀਵਾਂ ਵਿਚ ਮਿਲ ਕੇ ਹੀ ਇਸ ਧਰਤੀ 'ਤੇ ਵੱਸਣਾ ਹੈ। ਉਸ ਨੂੰ ਹਿੰਸਾ, ਲੋਭ ਤੇ ਅਭਿਮਾਨ ਤੋਂ ਦੂਰ ਰਹਿਣਾ ਚਾਹੀਦਾ ਹੈ ਤੇ ਸਾਰੇ ਜੀਵਾਂ ਪ੍ਰਤੀ ਦਇਆ ਦੀ ਭਾਵਨਾ ਰੱਖਣੀ ਚਾਹੀਦੀ ਹੈ। ਗੁਰੂ ਜੀ ਅਨੁਸਾਰ ਅਜਿਹਾ ਸਾਧਕ ਹੀ ਬ੍ਰਹਮ ਗਿਆਨ ਪ੍ਰਾਪਤ ਕਰ ਸਕਦਾ ਹੈ:

*ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥ (ਪੰਨਾ ੯੪੦)*

ਗੁਰੂ ਜੀ ਨੇ ਪੂਰਨ ਸੱਚ ਦਾ ਗਿਆਨ ਸੰਸਾਰ ਨੂੰ ਦਿੱਤਾ ਹੈ। ਉਨ੍ਹਾਂ ਦਾ ਗਿਆਨ ਸਾਰੀ ਮਨੁੱਖਤਾ ਦੇ ਭਲੇ ਲਈ ਮਹੱਤਵਪੂਰਨ ਅਤੇ ਕੀਮਤੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਵਿਚਾਰਧਾਰਾ ਜਿੰਨੀ ਉੱਚੀ-ਸੁੱਚੀ ਤੇ ਵਿਸ਼ਾਲ ਹੈ ਮਨੁੱਖ ਅਜੇ ਵੀ ਇਸ ਪੱਧਰ ਤਕ ਨਹੀਂ ਪਹੁੰਚ ਸਕਿਆ ਹੈ। ਅੱਜ ਦਾ ਮਨੁੱਖ ਪਰਮਾਤਮਾ ਦੇ ਨਿਰਾਕਾਰ ਰੂਪ ਨੂੰ ਨਾ ਤਾਂ ਅਪਣਾਅ ਸਕਿਆ ਹੈ ਅਤੇ ਨਾ ਹੀ ਵੱਖ-ਵੱਖ ਧਰਮਾਂ ਦੀ ਸੋਚ ਤੋਂ ਉੱਪਰ ਉਠ ਸਕਿਆ ਹੈ। ਇਸ ਤੋਂ ਇਲਾਵਾ ਹਿੰਸਾ, ਨਸ਼ੇ ਅਤੇ ਹੋਰ ਬੁਰਾਈਆਂ, ਪ੍ਰਕਿਰਤੀ ਦਾ ਪ੍ਰਦੂਸ਼ਣ ਧਰਤੀ ਉੱਤੇ ਜੀਵਨ ਲਈ ਚਿੰਤਾਜਨਕ ਸਮੱਸਿਆਵਾਂ ਪੈਦਾ ਕਰ ਰਿਹਾ ਹੈ। ਇਸ ਲਈ ਗੁਰੂ ਜੀ ਦੀ ਕ੍ਰਾਂਤੀਕਾਰੀ ਵਿਚਾਰਧਾਰਾ ਨੂੰ ਸੰਸਾਰ ਵਿਚ ਅਪਣਾਉਣ ਦੀ ਸਖ਼ਤ ਲੋੜ ਹੈ ਤਾਂ ਜੋ ਸਾਰੀ ਮਨੁੱਖਤਾ ਨੂੰ ਇੱਕੋ ਅਕਾਲ ਪੁਰਖ ਦੇ ਪੁਜਾਰੀ ਤੇ ਸਾਂਝੀਵਾਲ ਬਣਾ ਕੇ ਇਸ ਸ੍ਰਿਸ਼ਟੀ ਨੂੰ ਇਕ ਅਜਿਹੇ ਪਰਵਾਰ ਦਾ ਰੂਪ ਦਿੱਤਾ ਜਾ ਸਕੇ ਜਿੱਥੇ ਅਮਲੀ ਤੌਰ 'ਤੇ ਪਵਣ ਗੁਰੂ ਹੋਵੇ, ਪਾਣੀ ਪਿਤਾ ਤੇ ਧਰਤੀ ਮਾਤਾ ਦੀ ਗੋਦ ਵਿਚ ਮਨੁੱਖਤਾ ਸੁਖੀ ਵੱਸਦੀ ਰਹੇ।

ਆਓ! ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਸਮਝ ਕੇ ਗੁਰਮਤਿ ਮਾਰਗ ਦੇ ਪਾਂਧੀ ਬਣ, ਆਪਣਾ ਲੋਕ-ਪਰਲੋਕ ਸੁਹੇਲਾ ਕਰੀਏ! ■

# ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦਾ ਸਮਾਜਿਕ ਭਾਵ-ਬੋਧ

*-ਡਾ. ਸੁਰਜੀਤ ਸਿੰਘ**

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ੧੪੬੯ ਈ. ਨੂੰ ਰਾਇ-ਭੋਇ ਦੀ ਤਲਵੰਡੀ, ਅਜੋਕੇ ਨਨਕਾਣਾ ਸਾਹਿਬ (ਪਾਕਿਸਤਾਨ) ਵਿਖੇ ਮਹਿਤਾ ਕਾਲੂ ਜੀ ਪਟਵਾਰੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਹੋਇਆ। ਉਹ ਸਿੱਖ ਧਰਮ ਦੇ ਬਾਨੀ ਹੋਏ ਹਨ,ਜਿਨ੍ਹਾਂ ਨੇ ਸੰਪੂਰਨ ਧਰਮ, ਸਮਾਜ ਅਤੇ ਸੱਚੇ ਪੰਥ ਦਾ ਨਿਰਮਾਣ ਕੀਤਾ। ਇਸ ਦੀ ਆਧਾਰਸ਼ਿਲ੍ਹਾ ਸੱਚਾ ਨਾਮ, ਸੱਚਾ ਕਿਰਦਾਰ ਅਤੇ ਸੱਚ ਦਾ ਪ੍ਰਸਾਰ ਹੈ। ਉਨ੍ਹਾਂ ਨੇ ਸਿੱਖ ਧਰਮ ਨੂੰ ਕਰਮ-ਕਾਂਡਾਂ ਤੋਂ ਨਿਜਾਤ ਦੁਆਈ, ਨਿਮਾਣੇ ਤੇ ਨਿਤਾਣੇ ਲੋਕਾਂ ਦੇ ਹੱਕ ਵਿਚ ਖੜ੍ਹ ਕੇ ਉਨ੍ਹਾਂ ਦਾ ਸਾਥ ਦਿੱਤਾ ਅਤੇ ਇਸਤਰੀ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ ਹੈ। ਮੰਨੂ ਵੱਲੋਂ ਕੀਤੀ ਸਮਾਜਿਕ ਵਰਗ-ਵੰਡ, ਵਰਨਾਂ, ਜਾਤਾਂ ਅਤੇ ਛੂਤ-ਛਾਤ ਤੋਂ ਮੁਕਤ ਸਮਾਜ ਦੀ ਸਿਰਜਣਾ ਕਰਦਿਆਂ, *ਏਕੁ ਪਿਤਾ ਏਕਸ ਕੇ ਹਮ ਬਾਰਿਕ* ਮਾਨਵ ਜਾਤੀ ਨੂੰ ਸੰਦੇਸ਼ ਦਿੱਤਾ। ਉਨ੍ਹਾਂ ਨੇ ਆਪਣੇ ਵੱਲੋਂ ਸੰਚਾਰਿਤ ਪੰਥ ਦੇ ਪਾਂਧੀ ਨੂੰ ਸੱਚਾ, ਪਰਉਪਕਾਰੀ ਤੇ ਮਾਨਵਵਾਦੀ ਮਨੁੱਖ ਬਣਨ ਲਈ ਪ੍ਰੇਰਿਤ ਕੀਤਾ ਹੈ। ਗੁਰੂ ਜੀ ਅਨੁਸਾਰ ਮਨੁੱਖ ਸਮਾਜਿਕ ਜੀਵ ਹੈ, ਜੋ ਇੱਕ-ਦੂਜੇ ਦੇ ਸੰਪਰਕ ਵਿਚ ਅਤੇ ਮੇਲ-ਜੋਲ ਰਾਹੀਂ ਹੀ ਵਿਕਾਸ ਕਰਦਾ ਹੈ। ਇਸ ਪੱਖ ਨੂੰ ਸਨਮੁਖ ਕਰਦਿਆਂ ਗੁਰੂ ਜੀ ਨੇ ਉੱਤਮ ਪੁਰਸ਼ਾਂ ਦੀ ਸੰਗਤ ਨੂੰ ਲਾਜ਼ਮੀ ਕਰਾਰ ਦਿੱਤਾ ਹੈ, ਜਿਨ੍ਹਾਂ ਦੇ ਪ੍ਰਭਾਵ ਅਧੀਨ ਸਮਾਜ ਵਿਚਲਾ ਮਨੁੱਖ ਉੱਚ ਪੱਧਰ ਦੇ ਕਿਰਦਾਰ ਦਾ ਸੁਆਮੀ ਬਣਦਾ ਹੈ। ਇਸੇ ਹੀ ਪਰਿਖੇਪ ਵਿਚ ਗੁਰੂ ਜੀ ਫੁਰਮਾਉਂਦੇ ਹਨ:

*ਊਤਮ ਸੰਗਤਿ ਊਤਮੁ ਹੋਵੈ॥*
*ਗੁਣ ਕਉ ਧਾਵੈ ਅਵਗਣ ਧੋਵੈ॥* *(ਪੰਨਾ ੪੧੪)*

ਗੁਰੂ ਜੀ ਨੇ ਆਪਣੀ ਸਮੁੱਚੀ ਬਾਣੀ ਵਿਚ ਸਮਾਜ ਦੇ ਲੱਗਭਗ ਸਾਰੇ ਤੱਤਾਂ ਦਾ ਜ਼ਿਕਰ ਕੀਤਾ ਹੈ।ਇਨ੍ਹਾਂ ਵਿਚ ਪਰਵਾਰਿਕ ਜੀਵਨ, ਸਮਾਜਿਕ ਜੀਵਨ, ਰਾਸ਼ਟਰੀ ਭਾਵਨਾ ਅਤੇ ਨਿਆਂਸ਼ੀਲ ਰਾਜਸੱਤਾ ਦੇ ਚਿੱਤਰ ਸਮੋਏ ਹੋਏ ਮਿਲਦੇ ਹਨ। ਪਰ ਭਾਰਤੀ ਸਮਾਜ ਵਿਚ ਰਹਿੰਦਾ ਵਿਅਕਤੀ ਉਸ ਦਾ ਪਰਵਾਰਿਕ ਜੀਵਨ ਅਤੇ ਸਮੁੱਚਾ ਰਾਜ-ਪ੍ਰਬੰਧ ਝੂਠ ਅਤੇ ਹਉਮੈਂ ਦੇ ਇਰਦ-ਗਿਰਦ ਹੀ ਕੇਂਦਰਿਤ ਰਹਿੰਦਾ ਹੈ। ਇਸ ਸਬੰਧੀ ਗੁਰੂ ਜੀ ਆਸਾ ਦੀ ਵਾਰ ਵਿਚ ਫੁਰਮਾਉਂਦੇ ਹਨ:

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥*
*ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥*

**ਲੈਕਚਰਾਰ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਵਾਂਦਰ ਜਟਾਣਾ (ਫਰੀਦਕੋਟ)*

*ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ॥*
*ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥*
*ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ॥*
*ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥* *(ਪੰਨਾ ੪੬੮)*

ਗੁਰੂ ਜੀ ਨੇ ਆਪਣੇ ਸਮਕਾਲੀ ਸਮਾਜ ਨੂੰ ਮੂਰਤੀਮਾਨ ਕਰਨ ਲਈ ਢੁੱਕਵੀਂ ਬਿੰਬਾਵਲੀ ਤੇ ਸ਼ਬਦਾਵਲੀ ਦੀ ਸੁਯੋਗ ਵਰਤੋਂ ਕੀਤੀ ਹੈ। ਉਨ੍ਹਾਂ ਨੇ ਵਿਅਕਤੀ ਪਰਵਾਰ ਅਤੇ ਸੰਸਾਰ ਦੀ ਸਿਰਜਣਾ ਕਰਨ ਵਾਲੇ ਸਾਰੇ ਤੱਤਾਂ ਵੱਲ ਆਪਣਾ ਧਿਆਨ ਕੇਂਦਰਿਤ ਕੀਤਾ ਹੈ, ਮਿਸਾਲ ਦੇ ਤੌਰ 'ਤੇ ਪਤੀ-ਪਤਨੀ ਦੇ ਬਿੰਬ ਦੁਆਰਾ ਉਨ੍ਹਾਂ ਨੇ ਆਦਰਸ਼ਕ ਪਰਵਾਰ ਦਾ ਜੀਵਨ ਚਿਤਰਿਆ ਹੈ। ਉਨ੍ਹਾਂ ਨੇ ਜੀਵ-ਇਸਤਰੀ ਨੂੰ ਪਤਨੀ ਅਤੇ ਪਰਮਾਤਮਾ ਨੂੰ ਉਸ ਦਾ ਸ਼ਹੁ ਮੰਨਿਆ ਹੈ, ਜੋ ਉਸ ਦੀ ਹਰ ਰਮਜ਼ ਨੂੰ ਬੁੱਝਣ ਵਾਲਾ ਹੈ। ਇਸ ਤਰ੍ਹਾਂ ਰਾਜੇ ਅਤੇ ਪਰਜਾ ਦਾ ਬਿੰਬ ਆਦਰਸ਼ਕ ਪਾਤਸ਼ਾਹ ਅਤੇ ਸਿਆਣੀ ਪਰਜਾ ਨੂੰ ਪੇਸ਼ ਕਰਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਦਾ ਵਿਚਾਰ ਹੈ ਕਿ ਪ੍ਰਭੂ ਦਾਤਾ ਹੈ ਜੋ ਦਾਤਾਂ ਬਖਸ਼ਦਾ ਹੈ, ਸਾਰੇ ਜੀਵ ਉਸ ਦੇ ਮੰਗਤੇ ਹਨ। ਸਾਰੇ ਮਨੁੱਖਾਂ ਦੇ ਉਦਭਵ ਦਾ ਸਰੋਤ ਪਰਮਾਤਮਾ ਹੈ ਜਿਸ ਨੇ ਸਾਰੇ ਪੈਦਾ ਕੀਤੇ ਹਨ। ਸਾਰੇ ਮਨੁੱਖ ਉਸ ਦੇ ਪਰਵਾਰਿਕ ਮੈਂਬਰ ਹਨ, ਇਸ ਲਈ ਪਦਾਰਥਿਕ ਸੋਮੇ-ਸਰੋਤ ਸਰਬ-ਸਾਂਝੇ ਹਨ। ਮਨੁੱਖ ਨੂੰ ਕਿਰਤ ਕਰਨੀ ਤੇ ਵੰਡ ਕੇ ਛਕਣਾ ਚਾਹੀਦਾ ਹੈ। ਲੋੜਵੰਦਾਂ ਦੀ ਮਦਦ ਕਰਨਾ ਮਨੁੱਖ ਦਾ ਸਮਾਜਿਕ ਫਰਜ਼ ਹੋਣਾ ਚਾਹੀਦਾ ਹੈ। ਕਿਸੇ ਦੀ ਕਿਰਤ-ਕਮਾਈ ਨੂੰ ਖੋਹ ਕੇ, ਲੁੱਟ ਕੇ ਜਾਂ ਠੱਗ ਕੇ ਖਾਣਾ ਮਹਾਂ-ਪਾਪ ਹੁੰਦਾ ਹੈ। ਇਸੇ ਤਰ੍ਹਾਂ ਲੋੜ ਤੋਂ ਵੱਧ ਇਕੱਠੀ ਕੀਤੀ ਸੰਪਤੀ ਮਨੁੱਖ ਨੂੰ ਐਸ਼-ਪ੍ਰਸਤ ਅਤੇ ਆਲਸੀ ਬਣਾਉਂਦੀ ਹੈ, ਜਿਸ ਨਾਲ ਉਸ ਦੀ ਭਟਕਣਾ ਤੇ ਲਾਲਚ ਵਧਦਾ ਚਲਾ ਜਾਂਦਾ ਹੈ। ਪਰ ਅਜੋਕਾ ਜੀਵਨ ਹਉਮੈਂ ਅਤੇ ਦਿਖਾਵੇ 'ਤੇ ਆਧਾਰਿਤ ਹੈ। ਇਹ ਅਜਿਹਾ ਰੋਗ ਹੈ ਜੋ ਮਨੁੱਖ ਦਾ ਪਰਮਾਤਮਾ ਨਾਲ ਮਿਲਾਪ ਹੋਣ ਤੋਂ ਵਰਜਦਾ ਹੈ। ਇਸ ਬਿਮਾਰੀ ਦਾ ਇਲਾਜ ਪ੍ਰਭੂ ਦੇ ਨਾਮ-ਸਿਮਰਨ ਸਦਕਾ ਹੀ ਸੰਭਵ ਹੈ। ਮਨੁੱਖ ਨੂੰ ਇਸ ਸੱਚੇ ਤੇ ਸ੍ਰੇਸ਼ਟ ਮਾਰਗ 'ਤੇ ਚੱਲਣ ਲਈ ਹਰ ਸੰਭਵ ਕੋਸ਼ਿਸ਼ ਕਰਨੀ ਚਾਹੀਦੀ ਹੈ:

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* *(ਪੰਨਾ ੧)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਸਾ ਦੀ ਵਾਰ ਵਿਚ ਸਮਾਜਿਕ ਨੈਤਿਕਤਾ ਸਬੰਧੀ ਵਿਸ਼ੇਸ਼ ਪਹੁੰਚ ਆਪਣਾਈ ਹੈ। ਲੋਕਾਂ ਨੂੰ ਕੁਰਾਹੇ ਪਾਉਣ ਵਾਲੇ ਦੰਭੀ ਅਤੇ ਪਖੰਡੀ ਵਿਅਕਤੀਆਂ ਵਿਰੁੱਧ ਉਨ੍ਹਾਂ ਨੇ ਸਖ਼ਤ ਸਜ਼ਾਵਾਂ ਦੀ ਮੰਗ ਕੀਤੀ ਹੈ। ਸਮਾਜਿਕ ਵਿਹਾਰ ਵਿਚ ਵਿਖਾਵਾ ਕਰਨ ਦੀ ਉਨ੍ਹਾਂ ਨੇ ਭਰਪੂਰ ਨਿੰਦਿਆ ਕੀਤੀ ਹੈ। ਸਮਾਜ ਵਿਚਲੇ ਸਾਧਨ-ਸਰੋਤਾਂ ਦੀ ਕਾਣੀ ਵੰਡ ਦਾ ਵੀ ਉਨ੍ਹਾਂ ਨੇ ਖੰਡਨ ਕੀਤਾ ਹੈ। ਗੁਰੂ

ਸਾਹਿਬ ਅਨੁਸਾਰ ਮਨੁੱਖੀ ਸਰੀਰ ਪਰਮਾਤਮਾ ਦੀ ਦਾਤ ਹੈ, ਇਸ ਨੂੰ ਐਵੇਂ ਵਿਅਰਥ ਨਹੀਂ ਸਮਝਣਾ ਚਾਹੀਦਾ। ਮਨੁੱਖੀ ਸਰੀਰ ਦੀ ਇਸ ਸਮੁੱਚੀ ਨਗਰੀ ਦੇ ਨੌ ਦਰਵਾਜ਼ੇ ਜਿਵੇਂ ਕਿ ਮੂੰਹ, ਦੋ ਕੰਨ, ਦੋ ਅੱਖਾਂ, ਦੋ ਨਾਸਕਾਵਾਂ, ਗੁਦਾ ਤੇ ਮੂਤਰ ਮਾਰਗ ਇਸ ਦੇ ਵਿਭਿੰਨ ਮਾਰਗ ਹਨ। ਇਹ ਨੌ ਦਰਵਾਜ਼ੇ ਸਰੀਰਕ ਕਾਰ-ਵਿਹਾਰ ਲਈ ਹਨ, ਜਦਕਿ ਦਸਵੇਂ ਦੁਆਰ ਵਿਚ ਪ੍ਰਭੂ ਦਾ ਵਾਸ ਹੈ। ਪਰਮਾਤਮਾ ਦੀ ਬਖਸ਼ਿਸ਼ ਸਦਕਾ ਹੋਂਦ ਵਿਚ ਆਇਆ ਇਹ ਮਨੁੱਖੀ ਸਰੀਰ ਸਥਾਈ ਨਹੀਂ ਹੈ। ਉਮਰ ਦੇ ਪੰਧ ਨਾਲ ਸਰੀਰਕ ਕਮਜ਼ੋਰੀ ਉਪਜਦੀ ਹੈ ਜੋ ਬੁਢਾਪੇ ਦਾ ਕਾਰਨ ਬਣਦੀ ਹੈ। ਬੁਢਾਪੇ ਨੂੰ ਕਿਸੇ ਵੀ ਤਰ੍ਹਾਂ ਛੁਪਾਇਆ ਨਹੀਂ ਜਾ ਸਕਦਾ। ਉਮਰ ਦੇ ਕਿਸੇ ਪੜਾਅ 'ਤੇ ਆ ਕੇ ਸਰੀਰ ਦਾ ਨਸ਼ਟ ਹੋ ਜਾਣਾ ਨਿਸ਼ਚਿਤ ਹੈ। ਜੀਵਨ ਦੇ ਅੰਤ ਵਿਚ ਚੰਗਿਆਈਆਂ ਤੇ ਬੁਰਾਈਆਂ ਦਾ ਲੇਖਾ ਹੁੰਦਾ ਹੈ:

*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥* *(ਪੰਨਾ ੮)*

ਭਾਵ ਕਿ ਮਨੁੱਖ ਨੂੰ ਆਪਣੇ ਕਰਮਾਂ ਅਨੁਸਾਰ ਫਲ ਭੋਗਣਾ ਹੀ ਪੈਂਦਾ ਹੈ। ਗੁਰੂ ਦੀ ਅਪਾਰ ਕਿਰਪਾ ਅਤੇ ਪਰਮਾਤਮਾ ਵੱਲੋਂ ਕੀਤੀ ਮਿਹਰ ਸਦਕਾ ਸੂਝਵਾਨ ਮਨੁੱਖ ਨੂੰ ਇਹ ਸੋਝੀ ਪ੍ਰਾਪਤ ਹੁੰਦੀ ਹੈ ਕਿ ਬੁਰੇ ਕਰਮਾਂ ਨਾਲ ਸੰਸਾਰਕ ਪ੍ਰੀਤ ਵਧਦੀ ਹੈ ਤੇ ਪ੍ਰਭੂ-ਪ੍ਰੀਤ ਘਟਦੀ ਹੈ, ਜਦਕਿ ਚੰਗੇ ਅਮਲਾਂ ਦਾ ਧਾਰਨੀ ਹੋਣ ਨਾਲ ਇਸ ਦੇ ਵਿਪਰੀਤ ਵਾਪਰਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਜਪੁਜੀ ਸਾਹਿਬ ਨੂੰ ਗੁਰਬਾਣੀ ਦਾ ਸਾਰ ਕਿਹਾ ਜਾਂਦਾ ਹੈ। ਇਸ ਵਿਚ ਉਹ ਮਨੁੱਖ ਨੂੰ ਸਮਝਾਉਂਦੇ ਹਨ ਕਿ ਸਚਿਆਰ ਬਣਨ ਲਈ ਉਸ ਨੂੰ ਕੀ ਕਰਨਾ ਚਾਹੀਦਾ ਹੈ ਤੇ ਕੀ ਨਹੀਂ? ਸਚਿਆਰ ਹੀ ਉਨ੍ਹਾਂ ਅਨੁਸਾਰ ਆਦਰਸ਼ ਤੇ ਗੁਰਮੁਖ ਹੁੰਦਾ ਹੈ। ਉਸ ਦਾ ਜੀਵਨ ਅਧਿਆਤਮਿਕਤਾ ਦਾ ਸਿਖਰ ਹੁੰਦਾ ਹੈ। ਉਹ ਰੱਬੀ ਹੁਕਮਾਂ ਦੀ ਪਾਬੰਦੀ ਕਬੂਲਦਾ ਹੋਇਆ ਆਪਣਾ ਜੀਵਨ-ਪੰਧ ਸੱਚੇ ਰਸਤੇ ਵੱਲ ਤੋਰਦਾ ਹੈ। ਉਹ ਸੰਸਾਰਿਕ ਮੋਹ-ਮਾਇਆ ਤੋਂ ਨਿਰਲੇਪ ਰਹਿੰਦਾ ਹੈ। ਉਹ ਪ੍ਰਭੂ ਦੀ ਰਜ਼ਾ ਵਿਚ ਰਹਿੰਦਿਆਂ , ਲੋੜਵੰਦਾਂ ਦੀ ਮਦਦ ਕਰ ਕੇ ਪਰਉਪਕਾਰੀ ਬਿਰਤੀ ਦਾ ਧਾਰਨੀ ਬਣਦਾ ਹੈ। ਉਹ ਧੀਰਜ ਵਿਚ ਰਹਿੰਦਾ ਹੋਇਆ ਸਭ ਨੂੰ ਮਿੱਠਾ ਬੋਲਦਾ ਹੈ, ਮਨ ਨੂੰ ਸੰਜਮ ਵਿਚ ਰੱਖਦਿਆਂ ਹੋਇਆਂ ਸਿਆਣਪ ਭਰਪੂਰ ਮਨੋ-ਬਿਰਤੀਆਂ ਦਾ ਇਜ਼ਹਾਰ ਕਰਦਾ ਹੈ। ਉਹ ਆਪਣੇ ਜੀਵਨ ਦਾ ਹਰ ਪਲ ਪ੍ਰਭੂ-ਭਗਤੀ ਨੂੰ ਸਮਰਪਿਤ ਕਰਦਾ ਹੈ। ਉਸ ਦੀ ਨਜ਼ਰ ਵਿਚ ਹੀਰੇ-ਜਵਾਹਰਾਤ, ਸੋਨਾ-ਚਾਂਦੀ, ਰੁਪਿਆ-ਪੈਸਾ ਤੇ ਜਗੀਰਾਂ ਆਦਿ ਸੰਸਾਰਿਕ ਪਦਾਰਥ ਵਿਅਰਥ ਹਨ, ਕਿਉਂਕਿ ਇਹ ਨੇਕ ਅਮਲਾਂ ਦੀ ਪੂੰਜੀ ਵਿਚ ਨਹੀਂ ਵਟ ਸਕਦੇ। ਦਰਅਸਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸੰਪੂਰਨ ਬਾਣੀ ਮਨੁੱਖ ਨੂੰ ਸਰਬੱਤ ਦੇ ਭਲੇ ਲਈ ਪ੍ਰੇਰਿਤ

ਕਰਦੀ ਹੈ। ਇਸ ਬਾਣੀ ਦੇ ਅੰਤਰਗਤ ਹਰੇਕ ਮਨੁੱਖ ਨੂੰ ਭਰਾਤਰੀ ਭਾਵ ਅਤੇ ਪਰਸਪਰ ਸਹਿਯੋਗ ਦੀ ਅਟੁੱਟ ਕੜੀ ਵਿਚ ਪਰੋਇਆ ਗਿਆ ਹੈ।

ਜੇਕਰ ਭਾਸ਼ਾ ਦੇ ਪੱਖੋਂ ਗੱਲ ਕਰੀਏ ਤਾਂ ਗੁਰੂ ਜੀ ਨੇ ਬਾਣੀ ਰਚਨਾ ਲਈ ਸਮਕਾਲੀ ਪ੍ਰਚਲਿਤ ਆਮ ਬੋਲਚਾਲ ਦੀ ਭਾਸ਼ਾ ਨੂੰ ਵਰਤਿਆ ਹੈ। ਉਨ੍ਹਾਂ ਨੇ ਸਾਹਿਤਕ ਲੋੜਾਂ ਨੂੰ ਧਿਆਨ ਵਿਚ ਰੱਖਦਿਆਂ ਹੋਰਨਾਂ ਭਾਸ਼ਾਵਾਂ ਦੇ ਤਤਸਮ ਤੇ ਤਦਭਵ ਸ਼ਬਦ ਰੂਪ ਵਰਤ ਕੇ ਪੰਜਾਬੀ ਭਾਸ਼ਾ ਵਿਚ ਪ੍ਰਚਲਿਤ ਕੀਤਾ ਹੈ। ਮੁਹਾਵਰਿਆਂ, ਅਖਾਣਾਂ ਤੇ ਸ਼ਬਦ ਸ਼ਕਤੀਆਂ ਦਾ ਉਨ੍ਹਾਂ ਨੇ ਢੁਕਵਾਂ ਪ੍ਰਯੋਗ ਕੀਤਾ ਹੈ। ਗੁਰੂ ਜੀ ਸਿਆਣਪ-ਭਰਪੂਰ ਗੱਲਾਂ ਅਤੇ ਅਟੁੱਟ ਸਚਾਈਆਂ ਨੂੰ ਆਪਣੇ ਜੀਵਨ ਅਨੁਭਵ ਰਾਹੀਂ ਥੋੜ੍ਹੇ ਜਿਹੇ ਸ਼ਬਦਾਂ ਵਿਚ ਦਰਸਾਅ ਦਿੰਦੇ ਹਨ, ਜੋ ਅਖਾਣਾਂ ਵਾਂਗ ਵਰਤੇ ਜਾਂਦੇ ਹਨ ਅਤੇ ਸਾਡੇ ਮਨ ਅੰਦਰ ਦੀਰਘ ਰੂਪ ਵਿਚ ਪ੍ਰਵੇਸ਼ ਕਰ ਜਾਂਦੇ ਹਨ ਜਿਵੇਂ ਕਿ:

*-ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥* *(ਪੰਨਾ ੧)*
*-ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥* *(ਪੰਨਾ ੪੬੮)*
*-ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥* *(ਪੰਨਾ ੯੫੩)*
*-ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* *(ਪੰਨਾ ੪੭੦)*
*-ਸਚ ਖੰਡਿ ਵਸੈ ਨਿਰੰਕਾਰੁ॥* *(ਪੰਨਾ ੮)*

ਇਸ ਪ੍ਰਕਾਰ ਗੁਰੂ ਜੀ ਦੀ ਬਾਣੀ ਦਾ ਸਮੁੱਚਾ ਸਮਾਜਿਕ ਸੰਚਾਰ ਤ੍ਰੈ-ਮੁਖੀ ਹੈ। ਇੱਕ ਪਾਸੇ ਉਨ੍ਹਾਂ ਦੀ ਬਾਣੀ ਨਾਮ-ਸਿਮਰਨ ਅਤੇ ਅਧਿਆਤਮਕ ਉੱਚਤਾ ਵੱਲ ਪ੍ਰੇਰਿਤ ਕਰਦੀ ਹੈ। ਦੂਜੇ ਪਾਸੇ ਮਨੁੱਖ ਨੂੰ ਨੈਤਿਕ ਕਰਤੱਵਾਂ ਦਾ ਪਾਲਣ ਅਤੇ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ) ਤੋਂ ਮੁਕਤ ਹੋਣ ਲਈ ਪ੍ਰੇਰਿਤ ਕਰਦੀ ਹੈ। ਤੀਜੇ ਪਾਸੇ ਪ੍ਰਾਣੀ ਨੂੰ ਸਮਾਜਿਕ ਵਿਵਹਾਰ ਪੱਖੋਂ ਪ੍ਰਬੀਨ ਕਰਦੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿਚ ਤਤਕਾਲੀਨ ਸਮਾਜ ਅਤੇ ਸੰਸਕ੍ਰਿਤੀ ਦਾ ਖ਼ੂਬਸੂਰਤ ਚਿਤਰਣ ਮਿਲਦਾ ਹੈ। ਉਨ੍ਹਾਂ ਦੀ ਬਾਣੀ ਦਾ ਮਨੋਰਥ ਸਮੁੱਚੀ ਮਨੁੱਖਾ ਜਾਤੀ ਨੂੰ ਕਲਿਆਣਕਾਰੀ ਸੰਦੇਸ਼ ਤੋਂ ਜਾਣੂ ਕਰਵਾਉਣਾ ਹੈ। ਉਨ੍ਹਾਂ ਦਾ ਇਹ ਸਦੀਵੀ ਸੰਦੇਸ਼ ਸਦੀਆਂ ਤੋਂ ਨਿਰੰਤਰ ਰੂਪ ਵਿਚ ਕਾਰਜ਼ਸ਼ੀਲ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਨਿਰਪੱਖ ਦ੍ਰਿਸ਼ਟੀ ਵਾਲੀ ਵਿਚਾਰਧਾਰਾ ਦਾ ਪ੍ਰਗਟਾਵਾ ਕਰਦੀ ਹੈ, ਜਿਸ ਦੇ ਅੰਤਰਗਤ ਇਹ ਮਨੁੱਖ ਨੂੰ ਸਰਬੱਤ ਦਾ ਭਲਾ ਕਰਨ ਦਾ, ਜਾਤ-ਪਾਤ ਵਿਰੋਧੀ ਪ੍ਰਵਿਰਤੀ, ਕਰਮ-ਕਾਂਡਾਂ ਦਾ ਵਿਰੋਧ ਅਤੇ ਵਹਿਮਾਂ-ਭਰਮਾਂ ਨੂੰ ਨਕਾਰਨ ਦਾ ਬਲ ਬਖਸ਼ਦੀ ਹੈ।

■

# ਗੁਰੁ ਨਾਨਕ ਜਗ ਮਾਹਿ ਪਠਾਇਆ

*-ਸ. ਤੀਰਥ ਸਿੰਘ ਢਿੱਲਵਾਂ**

ਜਦੋਂ ਵੀ ਦੁਨੀਆ ਵਿਚ ਪਾਪ, ਜ਼ੁਲਮ-ਓ-ਸਿਤਮ ਅਤੇ ਅਧਰਮ ਵੱਧ ਜਾਂਦਾ ਹੈ, ਕੂੜ ਦੀ ਕਾਲੀ ਬੋਲੀ ਰਾਤ ਸੱਚ ਰੂਪੀ ਚੰਦਰਮਾ ਨੂੰ ਢੱਕ ਲੈਂਦੀ ਹੈ, ਨੇਕੀ, ਮੁਹੱਬਤ ਤੇ ਦਇਆ ਦਾ ਸੂਰਜ ਡੁੱਬ ਜਾਂਦਾ ਹੈ ਤਾਂ ਅਜਿਹੇ ਨਿਰਾਸ਼ਾਜਨਕ ਹਾਲਾਤ ਅੰਦਰ ਅਕਾਲ ਪੁਰਖ ਆਪਣੇ ਕਿਸੇ ਵਿਸ਼ੇਸ਼ ਨੁਮਾਇੰਦੇ ਨੂੰ ਆਪਣੇ ਨੂਰ ਨਾਲ ਰੋਸ਼ਨ ਕਰ ਕੇ ਮਨੁੱਖਤਾ ਦੇ ਕਲਿਆਣ ਲਈ ਸੰਸਾਰ 'ਤੇ ਭੇਜਦਾ ਹੈ। ਬਿਲਕੁਲ ਅਜਿਹੇ ਹਾਲਾਤ ਅੰਦਰ ਹੀ, ਭਾਰਤ-ਵਰਸ਼ ਦੀ ਧਰਤੀ ਤੇ ਸੱਚ ਦਾ ਸੂਰਜ ਉਦੈ ਹੋਇਆ। ਸਾਰੇ ਪਾਸੇ ਨੂਰ ਪਸਰ ਗਿਆ, ਲੋਕਾਈ ਦੇ ਹੱਥ ਪ੍ਰਭੂ ਦੇ ਸ਼ੁਕਰਾਨੇ ਅੰਦਰ ਜੁੜ ਗਏ। ਸਾਰੀ ਮਨੁੱਖਤਾ ਕਹਿ ਉੱਠੀ:

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ॥ (ਵਾਰ ੧:੨੩)*

ਸਾਰੇ ਪਾਸੇ ਠੰਢ ਵਰਤ ਗਈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਰੂਪ ਵਿਚ ਪ੍ਰੇਮ, ਨੇਕੀ, ਦਇਆ, ਧਰਮ, ਸੱਚ, ਨਿਆਂ ਅਤੇ ਮਿਹਰਾਂ ਦਾ ਸੂਰਜ ਚੜ੍ਹਿਆ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:

*ਚੜਿਆ ਸੂਰਜੁ ਜਗੁ ਰੁਸਨਾਈ। (ਵਾਰ ੧:੩੪)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਮਿਸ਼ਨ ਦੁਨੀਆ ਵਿੱਚੋਂ ਅਗਿਆਨਤਾ, ਵਹਿਮਾਂ-ਭਰਮਾਂ, ਜਾਤਾਂ-ਪਾਤਾਂ, ਨਾ-ਇਨਸਾਫੀਆਂ, ਕਰਮ-ਕਾਂਡਾਂ ਤੇ ਕੂੜ ਪਸਾਰੇ ਨੂੰ ਦੂਰ ਕਰ ਕੇ ਲੋਕਾਂ ਨੂੰ ਇਕ ਪਰਮ-ਪਿਤਾ ਪਰਮੇਸ਼ਰ ਨਾਲ ਜੋੜਨਾ ਅਤੇ ਉਨ੍ਹਾਂ ਦਾ ਸਹੀ-ਮਾਰਗ ਦਰਸ਼ਨ ਕਰ ਕੇ ਉਨ੍ਹਾਂ ਨੂੰ ਨੇਕ ਇਨਸਾਨ ਬਣਾਉਣਾ, ਸੱਚੀ ਜੀਵਨ-ਜਾਚ ਦੱਸਣੀ ਤੇ ਭੁੱਲੇ-ਭਟਕਿਆਂ ਨੂੰ ਸਿੱਧੇ ਰਾਹੇ ਪਾਉਣਾ ਸੀ।

ਇਹ ਮਹਾਨ ਪਰੰਤੂ ਬੜਾ ਕਠਿਨ ਕਾਰਜ ਸੀ। ਗੁਰੂ ਸਾਹਿਬ ਨੇ ਇਸ ਮਹਾਨ ਕਾਰਜ ਲਈ ਪਰਵਾਰ ਦਾ ਮੋਹ ਤਿਆਗ ਕੇ, ਪਰਮਾਰਥ ਦੇ ਮਾਰਗ ਦਾ ਪਾਂਧੀ ਬਣਨ ਦਾ ਫੈਸਲਾ ਕੀਤਾ। ਜਦੋਂ ਆਪ ਜੀ ਜਗਤ ਜਲੰਦੇ ਨੂੰ ਆਪਣੀ ਕਿਰਪਾ ਧਾਰ ਕੇ ਰੱਖਣ ਅਤੇ ਧਰਤ ਲੋਕਾਈ ਨੂੰ ਸੋਧਣ ਹਿੱਤ, ਉਦਾਸੀਆਂ ਅਰਥਾਤ ਪ੍ਰਚਾਰ ਯਾਤਰਾਵਾਂ ਲਈ ਰਵਾਨਾ ਹੋਏ ਤਾਂ ਉਨ੍ਹਾਂ ਨਾਲ ਲਿਆ ਸਾਥੀ ਭਾਈ ਮਰਦਾਨਾ ਜੀ ਰਬਾਬੀ ਨੂੰ। ਗੁਰੂ ਸਾਹਿਬ ਨੇ ਰੱਬੀ ਬਾਣੀ ਦੇ ਕੀਰਤਨ ਨੂੰ ਆਪਣੇ ਉਪਦੇਸ਼ਾਂ ਦਾ ਮਾਧਿਅਮ ਬਣਾਇਆ। ਗੁਰੂ ਸਾਹਿਬ ਦੀ ਰਸੀਲੀ ਅਵਾਜ਼ ਅਤੇ ਭਾਈ ਮਰਦਾਨਾ ਜੀ ਦੀ "ਤੂੰ-ਤੂੰ" ਕਰਦੀ ਰਬਾਬ ਦੀ ਟੁਣਕਾਰ ਦੇ ਸੁਮੇਲ ਨਾਲ ਅਜਿਹਾ ਅਲੋਕਿਕ ਸਮਾਂ ਸਿਰਜਿਆ

**ਪਿੰਡ ਢਿਲਵਾਂ, ਡਾਕ: ਦਕੋਹਾ, ਜ਼ਿਲ੍ਹਾ ਜਲੰਧਰ-੧੪੪੦੨੩ ਮੋ: +੯੧੯੮੧੫੪-੬੧੭੧੦*

ਜਾਂਦਾ, ਜਿਸ ਵਿਚ ਸਰੋਤੇ ਸੁੱਤੇਸਿੱਧ, ਪ੍ਰਭੂ-ਚਰਨਾਂ ਨਾਲ ਜੁੜ ਜਾਂਦੇ। ਇਹ ਕੀਰਤਨ ਦਾ ਹੀ ਅਸਰ ਸੀ ਕਿ ਸੱਜਣ ਵਰਗੇ ਠੱਗ, ਕੌਡੇ ਵਰਗੇ ਰਾਖਸ਼, ਨੂਰਸ਼ਾਹ ਵਰਗੀਆਂ ਜਾਦੂਗਰਨੀਆਂ ਤੇ ਵਲੀ ਕੰਧਾਰੀ ਵਰਗੇ ਤਪ-ਸਾਧਨਾ ਦੇ ਅਭਿਮਾਨੀ ਅਤੇ ਹੰਕਾਰੀ ਵੀ ਨੇਕ ਅਤੇ ਸਚਿਆਰੇ ਇਨਸਾਨ ਬਣ ਗਏ।

ਦੇਸ਼-ਦੇਸ਼ਾਂਤਰਾਂ ਦੇ ਰਟਨ ਦੌਰਾਨ ਗੁਰੂ ਜੀ ਭਾਈ ਮਰਦਾਨਾ ਜੀ ਨਾਲ ਪੋਠੋਹਾਰ ਦੀ ਧਰਤੀ ਦੇ ਕਸਬੇ ਹਸਨ ਅਬਦਾਲ ਪੁੱਜੇ। ਹਸਨ ਅਬਦਾਲ ਪਹਾੜੀ ਕਸਬਾ ਅਤੇ ਰਮਣੀਕ ਸਥਾਨ ਹੋਣ ਕਾਰਨ ਕਾਦਰ ਦੀ ਕੁਦਰਤ ਤੋਂ ਹਰ ਸਮੇਂ ਬਲਿਹਾਰੀ ਜਾਣ ਵਾਲੇ ਗੁਰੂ ਜੀ ਨੇ ਉੱਥੇ ਟਿਕਾਣਾ ਕੀਤਾ। ਆਪ ਰੱਬ ਦੀ ਯਾਦ ਵਿਚ ਜੁੜ ਜਾਂਦੇ, ਕੀਰਤਨ ਦੀ ਛਹਿਬਰ ਲੱਗ ਜਾਂਦੀ ਅਤੇ ਸੰਗਤ ਦਰਸ਼ਨਾਂ ਨੂੰ ਆਉਂਦੀ ਤੇ ਨਿਹਾਲ ਹੋ ਕੇ ਜਾਂਦੀ:

*ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥*
*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥ (ਪੰਨਾ ੩੧੦)*

ਦਰਸ਼ਨ ਕਰ ਕੇ ਤਪਦੇ ਮਨੁੱਖੀ ਹਿਰਦੇ ਸੀਤਲ ਥੀ ਜਾਂਦੇ। ਤਨ-ਮਨ ਹਰਿਆਲੇ ਹੋ ਜਾਂਦੇ। ਹਸਨ ਅਬਦਾਲ ਵਿਚ ਗੁਰੂ ਜੀ ਦੇ ਪੜਾਅ ਦੌਰਾਨ ਇਕ ਦਿਨ ਭਾਈ ਮਰਦਾਨਾ ਜੀ ਨੂੰ ਪਾਣੀ ਦੀ ਪਿਆਸ ਨੇ ਸਤਾਇਆ। ਗੁਰੂ ਸਾਹਿਬ ਜੀ ਤੋਂ ਪਾਣੀ ਪੀਣ ਦੀ ਆਗਿਆ ਲੈ ਕੇ ਭਾਈ ਮਰਦਾਨਾ ਜੀ ਪਹਾੜੀ ਉੱਤੇ ਸਥਿਤ ਚਸ਼ਮੇ ਤੋਂ ਪਾਣੀ ਪੀਣ ਗਏ। ਉਹ ਚਸ਼ਮਾ ਇਕ ਤਪੱਸਵੀ ਵਲੀ ਕੰਧਾਰੀ ਦੇ ਤਪ-ਅਸਥਾਨ ਦੇ ਲਾਗਿਓਂ ਵਗਦਾ ਸੀ। ਵਲੀ ਕੰਧਾਰੀ ਨੇ ਹੰਕਾਰ ਤੇ ਈਰਖਾ ਵੱਸ ਭਾਈ ਮਰਦਾਨਾ ਜੀ ਨੂੰ ਜਲ ਨਾ ਛੱਕਣ ਦਿੱਤਾ। ਜਦੋਂ ਭਾਈ ਮਰਦਾਨਾ ਜੀ ਤੀਜੀ ਵਾਰੀ ਗਏ ਅਤੇ ਦੱਸਿਆ ਕਿ ਉਹ ਜਗਤ-ਗੁਰੂ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸੰਗੀ ਹੈ ਤਾਂ ਵਲੀ ਕੰਧਾਰੀ ਹੋਰ ਵੀ ਕ੍ਰੋਧਿਤ ਹੋ ਗਿਆ ਤੇ ਹੰਕਾਰ ਵੱਸ ਹੋ ਕੇ ਬੋਲਿਆ ਕਿ "ਜੇ ਤੇਰੇ ਰਹਿਬਰ ਕੋਲ ਕੋਈ ਸ਼ਕਤੀ ਹੈ, ਤਾਂ ਉਹ ਤੇਰੀ ਪਿਆਸ ਬੁਝਾਕੇ ਤੈਨੂੰ ਤ੍ਰਿਪਤ ਨਹੀਂ ਕਰ ਸਕਦਾ?" ਉਸ ਨੇ ਨਾ ਸਿਰਫ ਇਹ ਕੁਬੋਲ ਹੀ ਬੋਲੇ ਬਲਕਿ ਪਹਾੜੀ ਦਾ ਇਕ ਵੱਡਾ ਪੱਥਰ ਵੀ ਹੇਠਾਂ ਉਸ ਅਸਥਾਨ ਵੱਲ ਰੇੜ੍ਹ ਦਿੱਤਾ, ਜਿੱਥੇ ਜਗਤ-ਗੁਰੂ ਜੀ ਭਾਈ ਮਰਦਾਨਾ ਜੀ ਸੰਗ, ਅਕਾਲ ਪੁਰਖ ਦੀ ਸਿਫਤ ਸਾਲਾਹ ਕਰ ਰਹੇ ਸਨ। ਪੱਥਰ ਤੇਜ਼ੀ ਨਾਲ ਰਿੜ੍ਹਦਾ ਆਇਆ। ਸ਼ਾਂਤ-ਚਿੱਤ, ਅਡੋਲ ਅਤੇ ਪ੍ਰਭੂ ਦੀ ਯਾਦ ਵਿਚ ਲੀਨ, ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਬੜੀ ਸਹਿਜਤਾ ਨਾਲ ਪੱਥਰ ਨੂੰ ਆਪਣੇ ਪੰਜੇ ਨਾਲ ਰੋਕ ਦਿੱਤਾ। ਗੁਰੂ ਸਾਹਿਬ ਦੇ ਪੰਜੇ ਦੀ ਪਾਰਸ-ਛੋਹ ਨਾਲ ਪੱਥਰ ਉੱਥੇ ਹੀ ਜਿਵੇਂ ਸ਼ਰਧਾ ਵੱਸ ਬਲਿਹਾਰੇ ਜਾਂਦਿਆਂ ਗੁਰੂ ਜੀ ਦੇ ਹੁਕਮ ਅੰਦਰ, ਸਹਿਜ ਹੋ ਰੁਕ ਗਿਆ। ਗੁਰੂ ਸਾਹਿਬ ਦੇ ਪੰਜੇ ਦਾ ਨਿਸ਼ਾਨ ਉਸ ਪੱਥਰ ਉੱਤੇ ਅਮਿੱਟ ਤੌਰ 'ਤੇ ਲੱਗ ਗਿਆ।

ਇਹ ਅਲੌਕਿਕ ਵਰਤਾਰਾ ਵੇਖ ਕੇ ਵਲੀ ਕੰਧਾਰੀ ਦਾ ਸਾਰਾ ਹੰਕਾਰ ਚਕਨਾਚੂਰ

ਹੋ ਗਿਆ। ਉਸ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ। ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਇਕ ਹੋਰ ਪੱਥਰ ਪਾਸੇ ਹਟਾਉਣ ਦਾ ਬਚਨ ਕੀਤਾ। ਪੱਥਰ ਹਟਦੇ ਸਾਰ ਉੱਥੋਂ ਠੰਢੇ-ਮਿੱਠੇ ਜਲ ਦਾ ਕਲਕਲ ਕਰਦਾ ਚਸ਼ਮਾ ਰੱਬੀ ਰਹਿਮਤ ਦੇ ਰੂਪ ਵਿਚ ਫੁੱਟ ਪਿਆ। ਭਾਈ ਮਰਦਾਨਾ ਜੀ ਨੇ (ਧੰਨ ਨਾਨਕ ਤੇਰੀ ਵਡੀ ਕਮਾਈ) ਜਪਦਿਆਂ ਰੱਜ ਕੇ ਸੀਤਲ ਜਲ ਛਕਿਆ। ਵਲੀ ਕੰਧਾਰੀ ਸਾਰਾ ਕੌਤਕ ਅਤੇ ਰੱਬੀ ਰਹਿਮਤ ਦਾ ਕ੍ਰਿਸ਼ਮਾ ਵੇਖ ਕੇ ਵਾਹੋਦਾਹੀ ਭੱਜਾ ਆਇਆ। ਗੁਰੂ ਸਾਹਿਬ ਜੀ ਦੇ ਮੁਬਾਰਕ ਚਰਨਾਂ ਉੱਤੇ ਨਿਮਾਣਾ ਹੋ ਕੇ ਢਹਿ ਪਿਆ ਅਤੇ ਖਿਮਾ-ਯਾਚਨਾ ਕੀਤੀ। ਬਸ ਫਿਰ ਕੀ ਸੀ, ਗੁਰੂ ਸਾਹਿਬ ਜੀ ਦੀ ਮਿਹਰ ਦੀ ਨਜ਼ਰ ਪੈਂਦਿਆਂ ਹੀ ਵਲੀ ਕੰਧਾਰੀ ਦੇ ਕਪਾਟ ਖੁੱਲ ਗਏ। ਗੁਰੂ ਸਾਹਿਬ ਨੇ ਉਸ ਨੂੰ ਮਨੁੱਖਤਾ ਨਾਲ ਪ੍ਰੇਮ ਕਰਨ ਅਤੇ ਨੇਕੀ ਦੇ ਪੰਧ ਉੱਤੇ ਤੁਰਨ ਦਾ ਦੈਵੀ ਉਪਦੇਸ਼ ਦਿੱਤਾ। ਗੁਰੂ ਸਾਹਿਬ ਕੁਝ ਦਿਨ ਹਸਨ ਅਬਦਾਲ ਰਹੇ। ਵਲੀ ਕੰਧਾਰੀ ਹਰ ਰੋਜ਼ ਸੰਗਤ ਨਾਲ ਬੈਠ ਕੇ ਕੀਰਤਨ ਸਰਵਣ ਕਰਦਾ।

ਗੁਰੂ ਜੀ ਦੇ ਪੰਜੇ ਦੀ ਪਾਵਨ ਛੋਹ ਲੱਗਣ ਕਾਰਨ ਇਸ ਅਸਥਾਨ ਦਾ ਨਾਂ ਸ੍ਰੀ ਪੰਜਾ ਸਾਹਿਬ ਪ੍ਰਸਿੱਧ ਹੋਇਆ। ਅੱਜ ਵੀ ਉਹ ਪੱਥਰ ਇਲਾਹੀ ਹੁਕਮ ਅੰਦਰ ਉੱਥੇ ਦਾ ਉੱਥੇ ਹੀ ਅਟਕਿਆ ਹੋਇਆ ਹੈ।

*ਜਿਥੇ ਬਾਬਾ ਪੈਰ ਧਰੇ, ਪੂਜਾ ਆਸਣ ਥਾਪਣ ਸੋਆ* ਦੇ ਮਹਾਂਵਾਕ ਅਨੁਸਾਰ ਸੰਗਤਾਂ ਨੇ ਗੁਰੂ ਸਾਹਿਬ ਦੀ ਯਾਦ ਵਿਚ ਇੱਥੇ ਸਰੋਵਰ ਅਤੇ ਗੁਰਦੁਆਰਾ ਸਾਹਿਬ ਦੀ ਛੋਟੀ ਇਮਾਰਤ ਬਣਾਈ। ਮਗਰੋਂ ਸਿੱਖ ਰਾਜ ਵੇਲੇ ਇਸ ਦੀ ਵਰਤਮਾਨ ਸੁੰਦਰ ਇਮਾਰਤ ਤਾਮੀਰ ਕੀਤੀ ਗਈ। ਜਗਤ-ਗੁਰੂ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪਾਵਨ ਚਰਨ-ਛੋਹ ਪ੍ਰਾਪਤ ਇਸ ਇਤਿਹਾਸਿਕ ਅਸਥਾਨ ’ਤੇ ਹਰ ਵਰ੍ਹੇ ਵੈਸਾਖੀ ਦੇ ਜੋੜ-ਮੇਲੇ ਸਮੇਂ ਦੁਨੀਆ ਭਰ ਤੋਂ ਗੁਰੂ ਨਾਨਕ ਨਾਮਲੇਵਾ ਸੰਗਤਾਂ ਨਤਮਸਤਕ ਹੋਣ ਲਈ ਪੁੱਜਦੀਆਂ ਹਨ।

ਦੇਸ਼ ਦੀ ਵੰਡ ਤੋਂ ਬਾਅਦ ਚਾਹੇ ਇਹ ਇਤਿਹਾਸਿਕ ਗੁਰਧਾਮ ਪਾਕਿਸਤਾਨ ਵਿਚ ਰਹਿ ਗਿਆ ਹੈ, ਪਰ ਇਸ ਮਹਾਨ ਅਸਥਾਨ ਤੋਂ ਹਮੇਸ਼ਾ ਪ੍ਰੇਮ, ਨੇਕੀ ਅਤੇ ਸਰਬੱਤ ਦੇ ਭਲੇ ਦਾ ਰੂਹਾਨੀ ਸੰਦੇਸ਼, ਸਮੁੱਚੀ ਮਾਨਵਤਾ ਨੂੰ ਮਿਲਦਾ ਰਹੇਗਾ:

*ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ॥*
*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥* *(ਪੰਨਾ ੬੧੧)*



# ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਧਾਰਮਿਕ ਸਮਦ੍ਰਿਸ਼ਟੀ

*-ਡਾ. ਭੁਪਿੰਦਰ ਸਿੰਘ**

ਸ੍ਰੀ ਗੁਰੂ ਨਾਨਕ ਸਾਹਿਬ ਜੀ ਨਿਰਪੱਖ ਅਧਿਆਤਮਕ ਹਸਤੀ ਸਨ। ਉਨ੍ਹਾਂ ਦੀ ਬਾਣੀ ਮਾਨਵਤਾ ਲਈ ਅਧਿਆਤਮਕਤਾ ਦਾ ਖ਼ਜ਼ਾਨਾ ਹੈ। ਉਨ੍ਹਾਂ ਦੀ ਮਹਾਨਤਾ ਨੂੰ ਪਿਛਲੀਆਂ ਕਰੀਬ ਸਾਢੇ ਪੰਜ ਸਦੀਆਂ ਤੋਂ ਬਿਆਨ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਉਹ ਜਿੱਥੇ ਮਹਾਨ ਸਮਾਜ-ਸੁਧਾਰਕ, ਦਾਰਸ਼ਨਿਕ, ਬਾਣੀਕਾਰ ਅਤੇ ਸੈਲਾਨੀ ਸਨ, ਉੱਥੇ ਮਹਾਨ ਰੂਹਾਨੀ ਪੈਗ਼ੰਬਰ ਵੀ ਸਨ। ਗੁਰੂ ਸਾਹਿਬ ਭਾਰਤੀ ਇਤਿਹਾਸ ਅਤੇ ਵਿਸ਼ੇਸ਼ ਕਰਕੇ ਪੰਜਾਬ ਦੇ ਇਤਿਹਾਸ ਦੀ ਅਜਿਹੀ ਸ਼ਖ਼ਸੀਅਤ ਹਨ, ਜਿਨ੍ਹਾਂ ਨੇ ਭਾਰਤੀ ਸੱਭਿਆਚਾਰ ਉੱਪਰ ਬਹੁਤ ਡੂੰਘਾ ਪ੍ਰਭਾਵ ਪਾਇਆ। ਉਨ੍ਹਾਂ ਨੇ ਸਮਾਜਿਕ ਸਿਥੱਲਤਾ, ਰਾਜਨੀਤਕ ਗਿਰਾਵਟ, ਆਰਥਿਕ ਮੰਦਹਾਲੀ, ਆਤਮਿਕ ਨਿਰਬਲਤਾ, ਰੱਬੀ ਅਨੇਕਤਾ ਅਤੇ ਕਰਤੱਵ ਪ੍ਰਤੀ ਉਪਰਾਮਤਾ ਵਿਰੁੱਧ ਆਪਣੀ ਅਵਾਜ਼ ਹੀ ਬੁਲੰਦ ਨਹੀਂ ਕੀਤੀ, ਸਗੋਂ ਅੰਤ ਤਕ ਮਿਸਾਲੀ ਅਤੇ ਲਾਸਾਨੀ ਜੀਵਨ ਜਿਊਂਦਿਆਂ ਆਪਣੇ ਆਪ ਨੂੰ ਅਗਾਂਹ ਰੱਖਿਆ। ਸਿੱਖ ਮਤ ਦੇ ਬਾਨੀ ਨੇ ਸਭ ਪੁਰਾਤਨ ਧਰਮਾਂ ਦੇ ਸਿਧਾਂਤਾਂ ਨੂੰ ਵਿਗਿਆਨਕ ਢੰਗ ਨਾਲ ਪਰਖਣ ਤੋਂ ਉਪਰੰਤ ਹੀ ਨਵੀਨ ਸਿੱਖੀ ਫ਼ਲਸਫ਼ਾ ਸੰਸਾਰ ਦੇ ਕਲਿਆਣ ਲਈ ਪੇਸ਼ ਕੀਤਾ ਸੀ ਅਤੇ ਇਹੀ ਇਕ ਦੇਣ ਉਨ੍ਹਾਂ ਨੂੰ ਸੰਸਾਰ ਦੇ ਇਤਿਹਾਸ ਵਿਚ ਅਤੇ ਧਾਰਮਿਕ ਆਗੂਆਂ ਦੀ ਕਤਾਰ ਵਿਚ ਸਿਰਕੱਢ ਬਣਾ ਦਿੰਦੀ ਹੈ। ਉਹ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਅਜਿਹੇ ਇੱਕੋ ਇਕ ਰਹਿਬਰ ਹੋਏ ਹਨ ਜਿਨ੍ਹਾਂ ਨੂੰ ਹਰ ਧਰਮ ਦੇ ਪੈਰੋਕਾਰਾਂ ਨੇ ਆਪਣਾ ਕਿਹਾ ਹੈ। ਉਨ੍ਹਾਂ ਸਮੁੱਚੀ ਲੋਕਾਈ ਦੀ ਸੁਹਿਰਦ ਅਗਵਾਈ ਕੀਤੀ। ਪਹਿਲਾਂ ਹੋ ਚੁੱਕੇ ਧਾਰਮਿਕ ਰਹਿਬਰਾਂ ਦੀ ਤਰ੍ਹਾਂ ਉਨ੍ਹਾਂ ਦਾ ਉਪਦੇਸ਼ ਕਿਸੇ ਇੱਕ ਵਿਸ਼ੇਸ਼ ਇਲਾਕੇ ਜਾਂ ਫ਼ਿਰਕੇ ਦੀ ਤਰ੍ਹਾਂ ਉਨ੍ਹਾਂ ਲਈ ਰਾਖਵਾਂ ਨਹੀਂ ਸੀ, ਇਸੇ ਕਰਕੇ ਉਹ 'ਜਗਤ ਗੁਰੂ' ਪ੍ਰਸਿੱਧ ਹੋਏ। ਗੁਰੂ ਸਾਹਿਬ ਜਿੱਥੇ ਆਪ ਪ੍ਰਭੂ-ਮਿਲਾਪ ਤੇ ਮੁਕਤੀ ਦੀ ਕਾਮਨਾ ਮਨੁੱਖਤਾ ਲਈ ਕਰਦੇ ਸਨ, ਉੱਥੇ ਉਸ ਨੂੰ ਸੱਭਿਆਚਾਰ ਦਾ ਆਚਰਨ ਦੇ ਕੇ ਇਸ ਦਾ ਲੋਕ ਵੀ ਪਰਲੋਕ ਦੇ ਨਾਲ ਸੰਵਾਰਨਾ ਲੋਚਦੇ ਸਨ। ਜਿੱਥੇ ਆਪ ਧਰਮ ਨੂੰ ਪ੍ਰਭੂ ਪ੍ਰੇਮ ਦਾ ਮਾਰਗ ਬਣਾਉਣਾ ਚਾਹੁੰਦੇ ਸਨ, ਉੱਥੇ ਜੀਵਨ ਨੂੰ ਨਿਰਭੈ, ਨਿਰਵੈਰ, ਬੰਧਨ-ਮੁਕਤ, ਸਵਾਧੀਨ ਤੇ ਹਰ ਤਰ੍ਹਾਂ ਸਮਰੱਥ ਵੀ ਬਣਾਉਣਾ ਲੋਚਦੇ ਸਨ। ਸਾਰੇ ਜੀਵਨ ਦੇ ਵਿਕਾਸ ਲਈ ਆਪ ਦਾ ਸਾਧਨ ਪ੍ਰਭੂ ਦੀ ਪ੍ਰੇਮਾ-ਭਗਤੀ ਤੇ ਨੈਤਿਕ ਜੀਵਨ ਸੀ।

*ਅਸਿਸਟੈਂਟ ਪ੍ਰੋਫੈਸਰ, ਪੋਸਟ ਗ੍ਰੈਜੂਏਟ ਪੰਜਾਬੀ ਵਿਭਾਗ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੪੧੭੨-੭੬੧੫੦

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਸਮੇਂ ਹਿੰਦੁਸਤਾਨ ਦੀ ਧਰਤੀ ਸਮਾਜਿਕ ਜੁਗਗਰਦੀ, ਧਾਰਮਿਕ ਪਤਨ ਅਤੇ ਰਾਜਨੀਤਕ ਦਮਨ ਵਿਚ ਗ੍ਰਸੀ ਹੋਈ ਸੀ। ਧਰਮਾਂ ਦੀ ਆਪਸੀ ਖਹਿਬਾਜ਼ੀ ਤੇ ਨਫ਼ਰਤ, ਹਾਕਮਾਂ ਦੀਆਂ ਲੋਟੂ ਤੇ ਦਮਨਕਾਰੀ ਨੀਤੀਆਂ ਅਤੇ ਅਨਿਆਂਕਾਰੀ ਸਮਾਜਿਕ ਵਰਤਾਰੇ ਵਿਚ ਮਨੁੱਖ ਆਪਣੇ ਮਨੁੱਖ ਹੋਣ ਦਾ ਅਹਿਸਾਸ ਹੀ ਭੁਲਾ ਚੁੱਕਾ ਸੀ। ਸਮਕਾਲ ਦੇ ਦੋ ਪ੍ਰਮੁੱਖ ਧਰਮ ਇਸਲਾਮ ਅਤੇ ਹਿੰਦੂ ਸਨ ਅਤੇ ਦੋਵੇਂ ਹੀ ਇਕ ਦੂਜੇ ਨੂੰ ਈਰਖਾ ਕਰਦੇ ਸਨ। ਇਸਲਾਮ ਹਾਕਮ ਧਿਰ ਦਾ ਧਰਮ ਸੀ ਅਤੇ ਹਿੰਦੂ ਮਹਿਕੂਮ ਧਿਰ ਦਾ। ਇਸਲਾਮ ਦੀ ਧਾਰਮਿਕ ਕੱਟੜ ਜ਼ਹਿਨੀਅਤ ਕਾਫ਼ਰਾਂ ਦੀ ਧਰਤੀ ਨੂੰ ਮਲੀਆਮੇਟ ਕਰਨ ਲਈ ਤਤਪਰ ਸੀ। ਧਾਰਮਿਕ ਗਿਲਾਨੀ ਸਿਖ਼ਰ ਉੱਤੇ ਸੀ ਅਤੇ ਈਰਖਾ ਵਸ ਸਮੁੱਚੇ ਹਿੰਦੁਸਤਾਨ ਦੀ ਤਸਵੀਰ ਭ੍ਰਿਸ਼ਟੀ ਪਈ ਸੀ। ਧਰਮ ਖੰਭ ਲਾ ਕੇ ਉੱਡ ਚੁੱਕਾ ਸੀ ਤੇ ਮਗਰ ਬਚਿਆ ਸੀ ਕੇਵਲ ਪਖੰਡ। ਇਸ ਧਰਤੀ ਉੱਤੇ ਕੂੜ ਦਾ ਹਨੇਰਾ ਮੱਸਿਆ ਦੀ ਕਾਲੀ ਬੋਲੀ ਰਾਤ ਵਾਂਗ ਚਾਰੇ ਪਾਸੇ ਫੈਲ ਗਿਆ ਸੀ ਅਤੇ ਸੱਚ ਰੂਪ ਚੰਦਰਮਾ ਦੀ ਇੱਕ ਵੀ ਕਿਰਨ ਦਿਖਾਈ ਨਹੀਂ ਸੀ ਦੇ ਰਹੀ। ਰਾਜ ਕਰਤਾ ਧਿਰ ਦੇ ਐਲਾਨ-ਨਾਮੇ ਜਨ-ਸਾਧਾਰਨ ਨੂੰ ਭੈਭੀਤ ਕਰਦੇ ਅਤੇ ਉਨ੍ਹਾਂ ਕੋਲ ਇੱਕੋ ਇਕ ਰਾਹ ਬਚਦਾ ਸੀ, ਉਹ ਸੀ ਮੌਤ ਦਾ ਜਾਂ ਇਸਲਾਮ ਧਰਮ ਧਾਰਨ ਕਰਨ ਦਾ ਤੇ ਉਹ ਇਸ ਵਿੱਚੋਂ ਇਸਲਾਮ ਨੂੰ ਚੁਣ ਲੈਂਦੇ। ਪੂਰਬੀ ਧਰਮ ਪਰੰਪਰਾ ਵਿਚ ਹਿੰਦੂ ਧਰਮ ਸਭ ਤੋਂ ਪੁਰਾਤਨ ਧਰਮ ਸੀ, ਪਰ ਇਸ ਧਰਮ ਦਾ ਤਾਂ ਰੱਬ ਹੀ ਰਾਖਾ ਸੀ। ਇਸ ਧਰਮ ਪਰੰਪਰਾ ਨੇ ਆਪਣੇ ਸਮਾਜ ਨੂੰ ਹੀ ਵੰਡ-ਦਰ-ਵੰਡ ਵਿਚ ਤਬਦੀਲ ਕੀਤਾ ਹੋਇਆ ਸੀ। ਵਰਨ ਆਸ਼ਰਮ ਧਰਮ ਤੇ ਵਰਨ ਵੰਡ ਪਰੰਪਰਾ ਨੇ ਹਰ ਅਸੂਲ ਨੂੰ ਤਿਲਾਂਜਲੀ ਦਿੱਤੀ ਹੋਈ ਸੀ। ਹਿੰਦੂ ਧਰਮ ਦੀ ਵਰਨ ਵੰਡ ਨੇ ਮਨੁੱਖੀ ਹਕੂਕ ਦੀ ਅਹਿਮੀਅਤ ਨੂੰ ਮੂਲੋਂ ਹੀ ਰੱਦ ਕੀਤਾ ਹੋਇਆ ਸੀ। ਅਖੌਤੀ ਬ੍ਰਾਹਮਣ ਦੇ ਘਰ ਪੈਦਾ ਹੋਇਆ ਮੂਰਖ ਵੀ ਪੂਜਨੀਕ ਸੀ ਤੇ ਅਖੌਤੀ ਸ਼ੂਦਰ ਦੇ ਘਰ ਪੈਦਾ ਹੋਇਆ ਗਿਆਨੀ ਵੀ ਚੰਡਾਲ। ਹਿੰਦੂ ਧਰਮ ਨੇ ਆਪਣਾ ਰੂਪ ਏਨਾ ਕਠੋਰ ਤੇ ਜਟਿਲ ਕਰ ਲਿਆ ਸੀ ਕਿ ਮਨੁੱਖ ਨੂੰ ਕੇਵਲ ਉਨ੍ਹਾਂ ਦੇ ਮੌਲਿਕ ਅਧਿਕਾਰਾਂ ਤੋਂ ਹੀ ਵਾਂਝਾ ਨਹੀਂ ਸੀ ਕੀਤਾ ਬਲਕਿ ਉਨ੍ਹਾਂ ਦੁਆਰਾ ਲਿਆ ਪਰਮਾਤਮਾ ਦਾ ਨਾਂ ਵੀ ਉਨ੍ਹਾਂ ਲਈ ਵੱਡੇ ਪਾਪ ਦਾ ਕਾਰਜ ਗਿਣਿਆ ਜਾਂਦਾ ਸੀ ਤੇ ਹੋਈ ਬਜਰ ਕੁਤਾਹੀ ਲਈ ਸਖ਼ਤ ਸਜ਼ਾਵਾਂ ਨਿਰਧਾਰਿਤ ਸਨ। ਅਜਿਹੇ ਕਠੋਰ ਤੇ ਅਨੈਤਿਕ ਵਰਤਾਰੇ ਵਾਲੇ ਸਮਾਜ ਵਿਚ ਮਨੁੱਖ ਦੀ ਦਸ਼ਾ ਪਸ਼ੂਆਂ ਤੋਂ ਵੀ ਘਿਣਾਉਣੀ ਹੋ ਗਈ ਸੀ।[੧]

ਮਨੁੱਖੀ ਜੀਵਨ ਲਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਉਦੇਸ਼ ਦਾ ਪਤਾ ਉਨ੍ਹਾਂ ਦੀ ਬਾਣੀ ਦੇ ਕੁਝ ਪੱਖ ਵੇਖਣ ਤੋਂ ਲੱਗ ਸਕਦਾ ਹੈ। ਉੱਧਾਰ-ਸੁਧਾਰ ਦੀ ਤਦ ਹੀ ਲੋੜ ਹੈ ਜੇ ਪਹਿਲਾਂ ਪਤਨ-ਗਿਰਾਵਟ ਹੋਵੇ। ਆਪ ਜੀ ਨੇ ਦੇਖਿਆ ਕਿ ਸਾਰਾ ਜ਼ਮਾਨਾ ਹੀ

ਪਤਨ ਵਿਚ ਹੈ, ਜੋਗੀ, ਜਤੀ, ਇਸ਼ਟ-ਅਸਥਾਨ, ਖੱਤਰੀ, ਬ੍ਰਾਹਮਣ, ਵੈਸ਼, ਸ਼ੂਦਰ ਸਭ ਨਾਮਹੀਣ ਹੋਣ ਕਰਕੇ ਗਿਰਾਵਟ ਵਿਚ ਹਨ:

*-ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥*
*ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥* *(ਪੰਨਾ ੬੬੨)*
*-ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥*
*ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ॥*
*ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ॥* *(ਪੰਨਾ ੬੬੩)*

ਆਪ ਨੇ ਦੇਖਿਆ ਕਿ ਮਨੁੱਖ ਪਰਮਾਤਮਾ ਨੂੰ ਭੁਲਾ ਚੁੱਕਾ ਹੈ, ਇਸੇ ਕਰਕੇ ਰਾਜਾ-ਪਰਜਾ ਦੋਵੇਂ ਜ਼ੋਰ ਜ਼ੁਲਮ ਤੇ ਕੂੜ ਵਿਚ ਲੱਗੇ ਹੋਏ ਹਨ:

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥*
*ਵਿਚਿ ਹਉਮੈ ਕਰਿ ਦੁਖੁ ਰੋਈ॥* *(ਪੰਨਾ ੧੪੫)*

ਗੁਰੂ ਸਾਹਿਬ ਨੇ ਦੇਖਿਆ ਕਿ ਰਾਜੇ ਸ਼ੀਂਹ ਹਨ ਅਤੇ ਮੁਕੱਦਮ ਕੁੱਤੇ ਹਨ, ਪਰਜਾ ਅੰਨ੍ਹੀ ਹੈ ਕਿਉਂਕਿ ਆਪਣੇ ਹੱਕਾਂ ਤੇ ਸੱਚ ਤੋਂ ਗਿਆਨ ਵਿਹੂਣੀ ਹੈ। ਹਰ ਤਰ੍ਹਾਂ ਦੀ ਸੱਭਿਆਚਾਰਕ ਧਾਰਮਿਕ ਗਿਰਾਵਟ ਹੈ:

*ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥*
*ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥*
*ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ॥*
*ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ॥*
*ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥*
*ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥*
*ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥*
*ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥* *(ਪੰਨਾ ੧੨੪੨)*

ਆਪ ਨੇ ਧਾਰਮਿਕ ਬੇਗੈਰਤੀ ਤੇ ਬੇਪਤੀ ਇਸ ਤਰ੍ਹਾਂ ਦੇਖੀ :

*ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥*
*ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥*
*ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥*
*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥* *(ਪੰਨਾ ੧੧੯੧)*

ਭਾਈ ਗੁਰਦਾਸ ਜੀ ਅਨੁਸਾਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕੁੱਲ ਸ੍ਰਿਸ਼ਟੀ

ਨੂੰ ਅਗਿਆਨਤਾ, ਹਉਮੈਂ, ਵਹਿਮਾਂ-ਭਰਮਾਂ, ਪਖੰਡਾਂ ਦੇ ਮੱਕੜ-ਜਾਲ ਵਿਚ ਸੜਦਾ ਹੋਇਆ ਦੇਖਿਆ। ਇਹੋ ਜਿਹੇ ਸਮੇਂ ਵਿਚ ਸਿੱਖ ਧਰਮ ਦਾ ਆਗਮਨ ਦੈਵੀ ਚਮਤਕਾਰ ਹੀ ਪ੍ਰਵਾਨ ਕੀਤਾ ਜਾ ਸਕਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਵੱਲੋਂ ਮਨੁੱਖੀ ਹਕੂਕ ਲਈ ਕੀਤੇ ਇਕ ਓਅੰਕਾਰ ਦੇ ਪਹਿਲੇ ਦੈਵੀ ਐਲਾਨਨਾਮੇ ਨੇ ਸਦੀਆਂ ਤੋਂ ਦੱਬੀ-ਕੁਚਲੀ ਜਨਤਾ ਦੇ ਅੰਦਰ ਇਕ ਨਵੀਂ ਰੌਂ ਪੈਦਾ ਕਰ ਦਿੱਤੀ ਸੀ। ਭਾਰਤ ਦੀ ਬਹੁਗਿਣਤੀ ਨੂੰ ਸਦੀਆਂ ਉਪਰੰਤ ਮਹਿਸੂਸ ਹੋਇਆ ਕਿ ਉਹ ਵੀ ਇਨਸਾਨ ਹਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਮਕਾਲ ਦੇ ਪਰੰਪਰਾਗਤ ਧਾਰਮਿਕ ਸਿਧਾਂਤਾਂ ਨੂੰ ਮੰਨਣ ਤੋਂ ਇਨਕਾਰੀ ਹੁੰਦੇ ਹੋਏ ਮਨੁੱਖ, ਸਮਾਜ ਅਤੇ ਰੱਬ ਇਕ (ੴ) ਹੋਣ ਦਾ ਸਿਧਾਂਤ ਪੇਸ਼ ਕੀਤਾ ਤੇ ਇਸ ਨੂੰ ਅਮਲ ਵਿਚ ਵੀ ਲਿਆਂਦਾ। ਇਸ ਸਬੰਧੀ ਪ੍ਰੋ. ਬਲਕਾਰ ਸਿੰਘ ਦਾ ਮਤ ਹੈ ਕਿ:

> ਗੁਰੂ ਸਾਹਿਬ ਵੱਲੋਂ ਚਲਾਏ ਸਿੱਖ ਧਰਮ ਦਾ ਮੰਤਵ ਭਾਰਤੀ ਧਰਮ ਭਾਵਨਾ ਖਾਸ ਤੌਰ 'ਤੇ ਅਤੇ ਪੱਛਮੀ ਧਰਮ ਭਾਵਨਾ ਆਮ ਤੌਰ 'ਤੇ ਨਾਲ ਕਿਸੇ ਤਰ੍ਹਾਂ ਵਿਰੋਧ ਪੇਸ਼ ਕਰਨਾ ਨਹੀਂ ਅਤੇ ਨਾ ਹੀ ਇਹਨਾਂ ਵਿੱਚੋਂ ਕਿਸੇ ਇਕ ਨੂੰ ਢਾਹ ਕੇ ਉਸ 'ਤੇ ਨਵਾਂ ਕੁਝ ਉਸਾਰਨ ਦਾ ਤਹੱਈਆ ਹੈ। ਸਗੋਂ ਗੁਰੂ ਸਾਹਿਬ ਦਾ ਮੰਤਵ ਤਾਂ ਧਰਮ ਦੀ ਅਸਲੀ ਭਾਵਨਾ ਨੂੰ ਪ੍ਰਫੁੱਲਤ ਕਰਨਾ ਸੀ।[2]

ਸ੍ਰੀ ਗੁਰੂ ਨਾਨਕ ਸਾਹਿਬ ਜੀ ਸਮੁੱਚੀ ਧਰਤੀ ਦੇ ਕਲਿਆਣ ਲਈ ਸਾਰੀ ਉਮਰ ਕਰਮਸ਼ੀਲ ਰਹੇ। ਉਨ੍ਹਾਂ ਨੇ ਊਚ-ਨੀਚ, ਦੇਸ-ਪ੍ਰਦੇਸ਼, ਮੰਦਰ-ਮਸਜਿਦ ਆਦਿ ਕਿਸੇ ਦਾ ਵੀ ਭੇਦ-ਭਾਵ ਨਹੀਂ ਰੱਖਿਆ ਅਤੇ ਆਪ ਵੀ ਸਭਨਾਂ ਦੇ ਬਣੇ ਅਤੇ ਨਾਲ ਹੀ ਸਾਰਿਆਂ ਨੂੰ ਵੀ ਆਪਣਾ ਬਣਾਇਆ। ਗੁਰੂ ਸਾਹਿਬ ਨੇ ਆਪਣੇ ਚਿੰਤਨ ਅਤੇ ਆਪਣੀ ਸ਼ਖ਼ਸੀਅਤ ਦਾ ਦਾਇਰਾ ਏਨਾ ਵਿਸ਼ਾਲ ਬਣਾਇਆ ਕਿ ਹਿੰਦੂ, ਮੁਸਲਮਾਨ, ਰਾਜੇ, ਰੰਕ, ਅਖੌਤੀ ਨੀਵੀਂ ਅਤੇ ਅਖੌਤੀ ਉੱਚ ਜਾਤਾਂ ਵਾਲਾ ਕੋਈ ਵੀ ਉਨ੍ਹਾਂ ਤੋਂ ਪ੍ਰਭਾਵਿਤ ਹੋਏ ਬਿਨਾ ਨਾ ਰਹਿ ਸਕਿਆ। ਅਜਿਹੀ ਬਾਕਮਾਲ ਸ਼ਖ਼ਸੀਅਤ ਨੂੰ ਭਾਈ ਗੁਰਦਾਸ ਜੀ ਨੇ ਗੁਰਮੁਖ ਨਾਂ ਨਾਲ ਸੰਬੋਧਿਤ ਕੀਤਾ ਹੈ:

*ਗੁਰਮੁਖਿ ਕਲਿ ਵਿਚਿ ਪਰਗਟੁ ਹੋਆ॥* *(ਵਾਰ ੧:੨੭)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਜੀਵਨ ਮਕਸਦ ਸਮੁੱਚੇ ਮਜ਼ਹਬਾਂ ਤੇ ਜਾਤੀਆਂ ਦੇ ਲੋਕਾਂ ਨੂੰ ਪ੍ਰੇਮ ਤੇ ਏਕਤਾ ਦੇ ਬੰਧਨ ਵਿਚ ਜੋੜਨਾ ਸੀ। ਗੁਰੂ ਸਾਹਿਬਾਨ ਨੇ ਲੋਕਾਈ ਦੇ ਦਿਲ ਬਦਲੇ ਤੇ ਉਨ੍ਹਾਂ ਦੀਆਂ ਭਾਵਨਾਵਾਂ ਵਿਚ ਤਬਦੀਲੀ ਲਿਆਂਦੀ। ਉਨ੍ਹਾਂ ਲੋਕਾਂ ਦੇ ਆਚਰਨ ਉੱਤੇ ਜ਼ੋਰ ਦਿੱਤਾ। ਨਿਆਂ-ਭਰਪੂਰ ਸਮਾਜ ਉਨ੍ਹਾਂ ਦਾ ਸੁਪਨਾ ਸੀ। ਜਿੱਥੇ ਉਨ੍ਹਾਂ ਇਕ ਓਅੰਕਾਰ ਦਾ ਨਾਅਰਾ ਬੁਲੰਦ ਕੀਤਾ, ਉੱਥੇ ਇਹ ਨਾਅਰਾ ਵੀ ਦਿੱਤਾ:

*ਨਾ ਕੋਈ ਹਿੰਦੂ ਨਾ ਮੁਸਲਮਾਨ।*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਡਿੱਠਾ ਕਿ ਹਿੰਦੁਸਤਾਨ ਦੇ ਦੋਵੇਂ ਵੱਡੇ ਮਜ਼ਹਬਾਂ ਤੇ ਸਮੁੱਚੀਆਂ ਜਾਤੀਆਂ ਦੇ ਲੋਕ ਅਧਰਮੀ ਹੋ ਕੇ ਰਹਿ ਗਏ ਹਨ। ਸੱਚੇ ਅਰਥਾਂ ਵਿਚ ਨਾ ਕੋਈ ਹਿੰਦੂ ਰਿਹਾ ਸੀ ਅਤੇ ਨਾ ਕੋਈ ਮੁਸਲਮਾਨ। ਉਨ੍ਹਾਂ ਦੇ ਵਿਚਾਰ ਮਲੀਨ ਤੇ ਇੱਕ-ਦੂਜੇ ਧਰਮ ਪ੍ਰਤੀ ਈਰਖਾ ਤੇ ਤੁਅੱਸਬ ਨਾਲ ਭਰੇ ਹੋਏ ਤੇ ਕਰਮ ਖੋਟੇ ਸਨ। ਗੁਰੂ ਸਾਹਿਬ ਨੇ ਕਿਸੇ ਨੂੰ ਨਹੀਂ ਕਿਹਾ ਕਿ ਉਹ ਉਨ੍ਹਾਂ ਦਾ ਸ਼ਰਧਾਲੂ ਬਣੇ। ਉਨ੍ਹਾਂ ਹਿੰਦੂ ਨੂੰ ਕਿਹਾ ਕਿ ਜੇ ਉਹ ਹਿੰਦੂ ਹੈ ਤਾਂ ਸਹੀ ਅਰਥਾਂ ਵਿਚ ਹਿੰਦੂ ਬਣ ਕੇ ਦੁਨੀਆ ਉੱਤੇ ਵਿਚਰੇ ਅਤੇ ਇੰਝ ਹੀ ਮੁਸਲਮਾਨ ਨੂੰ ਇਹੋ ਉਪਦੇਸ਼ ਦਿੱਤਾ ਕਿ ਉਹ ਇਕ ਸੱਚਾ ਮੋਮਨ ਬਣ ਕੇ ਦੁਨੀਆ ਵਿਚ ਖ਼ੁਸ਼ਬੂ ਵੰਡੇ। ਉਨ੍ਹਾਂ ਕੋਈ ਵਿਤਕਰੇ ਵਾਲੀ ਗੱਲ ਨਹੀਂ ਕੀਤੀ।[੩] ਉਨ੍ਹਾਂ ਪਰਸਪਰ ਵੈਰ-ਵਿਰੋਧ, ਨਫ਼ਰਤ, ਈਰਖਾ ਅਤੇ ਵਿਤਕਰਿਆਂ ਦੀ ਸ਼ਿਕਾਰ ਮਾਨਵਤਾ ਨੂੰ ਬਰਾਬਰੀ ਅਤੇ ਭਾਈਚਾਰੇ ਦਾ ਸੰਦੇਸ਼ ਦਿੱਤਾ। ਮੁਸਲਮਾਨ ਨੂੰ ਇਸਲਾਮ ਦੀ ਸੱਚੀ ਤਾਲੀਮ ਉੱਤੇ ਚੱਲਣ ਦਾ ਸੰਦੇਸ਼ ਦਿੰਦਿਆਂ ਗੁਰੂ ਸਾਹਿਬ ਨੇ ਫੁਰਮਾਇਆ ਸੀ:

*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥*
*(ਪੰਨਾ ੧੪੧)*

ਹੱਜ ਦੇ ਸਮੇਂ ਮੱਕੇ ਵਿਚ ਜਦੋਂ ਗੁਰੂ ਜੀ ਉੱਤੇ ਹਾਜੀਆਂ ਵੱਲੋਂ ਸਵਾਲ ਕੀਤਾ ਗਿਆ ਕਿ ਦੋਵਾਂ ਧਰਮਾਂ ਦੇ ਲੋਕਾਂ ਵਿੱਚੋਂ ਵੱਡਾ ਕੌਣ ਹੈ? ਤਾਂ ਇਹ ਗੱਲ ਦੂਜੇ ਮਜ਼ਹਬਾਂ ਦੇ ਲੋਕਾਂ ਨੂੰ ਮੂੰਹ ਉੱਤੇ ਨਿਡਰ ਗੁਰੂ ਨਾਨਕ ਸਾਹਿਬ ਹੀ ਆਖ ਸਕਦੇ ਸਨ, ਸਤਿਗੁਰੂ ਜੀ ਨੇ ਸਾਫ਼ ਲਫ਼ਜ਼ਾਂ ਵਿਚ ਉੱਤਰ ਦਿੱਤਾ ਕਿ ਨੇਕ ਅਮਲ ਹੀ ਮਨੁੱਖ ਨੂੰ ਵੱਡਾ ਬਣਾਉਂਦੇ ਹਨ। ਭਾਈ ਗੁਰਦਾਸ ਜੀ ਨੇ ਉਸ ਸਾਰੀ ਚਰਚਾ ਨੂੰ ਇਉਂ ਬਿਆਨ ਕੀਤਾ ਹੈ:

*ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ?*
*ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।*
*ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ। (ਵਾਰ ੧:੩੩)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨਾਲ ਆਪਣੀ ਬਾਕਮਾਲ ਮੁਹੱਬਤ ਦਾ ਪ੍ਰਗਟਾਵਾ ਕਰਦਿਆਂ ਦੋਵਾਂ ਮਜ਼ਹਬਾਂ ਦੀ ਆਵਾਮ ਨੇ ਆਪ ਨੂੰ ਆਪਣਾ ਸਾਂਝਾ ਰਹਿਬਰ ਤੇ ਗੁਰੂ ਪੀਰ ਪ੍ਰਵਾਨ ਕੀਤਾ ਹੈ। ਆਵਾਮ ਵਿਚ ਇਹ ਗੱਲ ਆਮ ਸੀ:

*ਬਾਬਾ ਨਾਨਕ ਸ਼ਾਹ ਫ਼ਕੀਰ। ਹਿੰਦੂ ਕਾ ਗੁਰੂ, ਮੁਸਲਮਾਨ ਕਾ ਪੀਰ।*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿਚ ਧਾਰਮਿਕ ਵੰਡੀਆਂ, ਫ਼ਿਰਕਾਪ੍ਰਸਤੀ

ਅਤੇ ਨਫ਼ਰਤ ਪਾਉਣ ਵਾਲੇ ਤੱਤਾਂ ਦੀ ਨਿਖੇਧੀ ਕੀਤੀ ਗਈ ਹੈ ਅਤੇ ਸੱਚੇ ਧਰਮ ਨੂੰ ਸਮਝਣ ਲਈ ਆਵਾਮ ਨੂੰ ਇਕ ਦੂਸਰੇ ਦੇ ਮਜ਼ਹਬ ਨੂੰ ਸਮਝਣ ਤੇ ਸਹਿਣ ਕਰਨ ਲਈ ਸਹਿਣਸ਼ੀਲਤਾ ਦੀ ਪ੍ਰੇਰਣਾ ਦਿੱਤੀ ਗਈ ਹੈ। ਆਪ ਨੇ ਆਪਣੇ ਉਪਦੇਸ਼ ਰਾਹੀਂ ਦ੍ਰਿੜ੍ਹ ਕਰਵਾਇਆ ਕਿ ਅਸਲ ਵਿਚ ਸਾਰੇ ਧਰਮ ਇੱਕੋ ਹਨ। ਇਸ ਲਈ ਠੀਕ ਧਰਮ ਉਸ ਦੇ ਹੁਕਮ ਨੂੰ ਪਹਿਚਾਣ ਕੇ ਉਸ ਉੱਤੇ ਅਮਲ ਕਰਨਾ ਹੈ। ਗੁਰੂ ਸਾਹਿਬ ਦੀ ਬਾਣੀ ਇਸ ਗੱਲ ਦੀ ਗਵਾਹੀ ਹੈ ਕਿ ਉਨ੍ਹਾਂ ਦੀ ਵਿਚਾਰਧਾਰਾ ਸਰਵਵਿਆਪੀ, ਅਧਿਆਤਮਵਾਦ ਉੱਤੇ ਆਧਾਰਿਤ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਧਰਮ ਨੂੰ ਸੰਪ੍ਰਦਾਇਕ ਬੰਦਸ਼ਾਂ ਤੋਂ ਮੁਕਤ ਕੀਤਾ ਹੈ। ਉਨ੍ਹਾਂ ਵਰਨ ਅਤੇ ਜਾਤ ਦੀਆਂ ਵੰਡੀਆਂ ਦੀ ਸਖ਼ਤ ਨਿਖੇਧੀ ਕੀਤੀ ਅਤੇ ਮਾਨਵ ਧਰਮ ਦਾ ਸੰਦੇਸ਼ ਦਿੱਤਾ।[੪] ਇਸ ਬਾਰੇ ਡਾ. ਜਗਬੀਰ ਸਿੰਘ ਦਾ ਮਤ ਹੈ:

> ਗੁਰੂ ਨਾਨਕ ਬਾਣੀ . . . ਉਦਾਰ ਮਾਨਵਵਾਦੀ ਕਦਰਾਂ-ਕੀਮਤਾਂ ਦੀ ਧਾਰਣੀ ਹੈ। ਇਹ ਵਿਭਿੰਨ ਧਰਮਾਂ, ਫ਼ਿਰਕਿਆਂ ਅਤੇ ਵਰਗਾਂ ਨੂੰ ਸਦਭਾਵਨਾ ਨਾਲ ਰਹਿਣ ਦਾ ਰਾਹ ਦਿਖਾਦੀ ਹੈ ਅਤੇ ਸੱਭਿਆਚਾਰਕ ਸਾਂਝ ਅਤੇ ਸੁਮੇਲ ਉੱਤੇ ਬਲ ਦਿੰਦੀ ਹੈ। ਇਸ ਤੋਂ ਇਲਾਵਾ ਇਹ ਸਮਾਜ ਦੇ ਨੀਵੇਂ-ਨਿਤਾਣੇ ਅਤੇ ਕਮਜ਼ੋਰ ਵਰਗਾਂ ਅਤੇ ਦੱਬੇ-ਕੁਚਲੇ ਲੋਕਾਂ ਦੇ ਪੱਖ ਵਿਚ ਆਵਾਜ਼ ਬੁਲੰਦ ਕਰਦੀ ਹੈ। ਇਸ ਦਾ ਵਿਸ਼ੈਗਤ ਪਾਸਾਰ ਦਲਿਤ ਚੇਤਨਾ ਅਤੇ ਮਾਨਵਮੁਕਤੀ ਦੇ ਆਲੇ-ਦੁਆਲੇ ਘੁੰਮਦਾ ਹੈ ਅਤੇ ਇਸ ਨੂੰ ਮਨੁੱਖ ਮਾਤਰ ਲਈ ਇਨਸਾਨ-ਦੋਸਤੀ ਅਤੇ ਅਮਨ ਦਾ ਪੈਗ਼ਾਮ ਦੇਣ ਵਾਲਾ ਕ੍ਰਾਂਤੀਕਾਰੀ ਪ੍ਰਵਚਨ ਬਣਾ ਦਿੰਦਾ ਹੈ।[੫]

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਿਧਰੇ ਵੀ ਕਿਸੇ ਨੂੰ ਵੀ ਆਪਣਾ ਮਤ ਬਦਲਣ ਲਈ ਨਹੀਂ ਕਿਹਾ ਕਿਉਂਕਿ ਗੁਰੂ ਸਾਹਿਬ ਦਾ ਮਨੋਰਥ ਸੱਚੇ-ਸੁੱਚੇ ਮਾਨਵ ਸਮਾਜ ਦੀ ਉਸਾਰੀ ਦਾ ਹੈ, ਕਿਸੇ ਸੰਪਰਦਾ ਵਿਸ਼ੇਸ਼ ਦੀ ਉਸਾਰੀ ਦਾ ਨਹੀਂ। ਉਹ ਉਸਾਰੀ ਲਈ ਆਪਣੇ ਵਿਚਾਰ ਅਥਵਾ ਆਪਣੇ ਮਾਰਗ ਦਾ ਉੱਲੇਖ ਜ਼ਰੂਰ ਕਰਦੇ ਹਨ, ਪਰ ਉਸ ਨੂੰ ਇਸ ਸਮਾਜ ਸਥਾਪਤੀ ਦਾ ਇਕ ਤੇ ਕੇਵਲ ਇਕ ਮਾਰਗ ਦੱਸ ਕੇ ਨਹੀਂ। ਉਨ੍ਹਾਂ ਦਾ ਜ਼ੋਰ ਕੇਵਲ ਸੁਹਿਰਦਤਾ ਹੈ ਤੇ ਕੇਵਲ ਤਨੋਂ ਨਹੀਂ, ਮਨੋਂ ਹੋ ਕੇ ਉਸ ਨੂੰ ਉੱਚੇ ਅਸੂਲ ਨੂੰ ਅਪਣਾਉਣ ਲਈ ਪ੍ਰੇਰਦੇ ਹਨ, ਕਥਨੀ ਕਰਕੇ ਨਹੀਂ, ਕਰਨੀ ਕਰਕੇ ਉਸ ਨੂੰ ਧਾਰਨ ਕਰਨ ਲਈ ਕਹਿੰਦੇ ਹਨ। ਉਨ੍ਹਾਂ ਦਾ ਮਕਸਦ ਮਾਨਵ-ਕਲਿਆਣ ਸੀ। ਉਹ ਕਦੀ ਵੀ ਆਪਣੀ ਗੱਲ ਕਿਸੇ ਉੱਪਰ ਠੋਸਦੇ ਨਹੀਂ ਸਨ, ਸਗੋਂ ਜਿੱਥੇ ਵੀ ਜਿਸ ਮਾਰਗ ਰਾਹੀਂ ਵੀ ਕੋਈ ਪੁੱਜਾ ਹੈ ਉਸ ਨੂੰ ਉੱਪਰ ਚੁੱਕਣਾ ਚਾਹੁੰਦੇ ਸਨ।[੬]

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਧਰਮ ਦੇ ਸਾਰੇ ਸਾਧਨ ਬੜੇ ਆਸਾਨ ਹਨ।

ਕਿਰਤ ਕਰਦਿਆਂ, ਨਾਮ ਜਪਦਿਆਂ, ਵੰਡ ਛਕਦਿਆਂ, ਗ੍ਰਿਹਸਥੀ ਹੁੰਦਿਆਂ ਜ਼ਿੰਦਗੀ ਦੇ ਸਹੀ ਰਸਤੇ ਤੁਰ ਸਕਦੇ ਹਾਂ। ਕਿਸੇ ਮੰਦਰ-ਮਸਜਿਦ ਦਾ ਵਿਤਕਰਾ ਨਹੀਂ, ਕੋਈ ਨਿਯਤ ਅਸਥਾਨ ਨਹੀਂ। ਹਰੇਕ ਇਨਸਾਨ ਆਪਣੀ ਥਾਂ ਰਹਿੰਦਿਆਂ, ਜੀਵਨ ਵਿਚਾਰਾਂ ਨੂੰ ਸਰਲ ਰੱਖਦਿਆਂ ਬ੍ਰਾਹਮਣ ਹੋਵੇ ਚਾਹੇ ਸ਼ੂਦਰ, ਕਾਫਰ ਹੋਵੇ ਜਾਂ ਮੋਮਨ, ਪਾਰਬ੍ਰਹਮ ਦਾ ਪ੍ਰੀਤਵਾਨ ਹੋ ਸਕਦਾ ਹੈ। ਗੁਰੂ ਸਾਹਿਬਾਨ ਨੇ ਧਰਮ ਦਾ ਕੋਈ ਮੁਸ਼ਕਲ ਰਾਹ ਨਹੀਂ ਦੱਸਿਆ, ਸਗੋਂ ਧਾਰਮਿਕ ਗੁੰਝਲਾਂ ਕੱਟ ਕੇ ਧਰਮ ਦੇ ਤੰਗ ਜਿਹੇ ਘੇਰੇ ਨੂੰ ਵਿਸ਼ਾਲ ਖਲਕਤ ਜਿੰਨਾ ਚੌੜਾ ਕਰ ਦਿੱਤਾ। ਆਪ ਦੇ ਉਪਦੇਸ਼ ਵਿਚ ਪਰਲੇ ਦਰਜੇ ਦੀ ਸਾਦਗੀ ਹੈ, ਜੀਵਨ ਨਿਚੋੜ ਹੈ, ਧਰਮੀ ਬਣਨ ਦਾ ਤਰੀਕਾ ਹੈ, ਸੱਚ ਕਮਾਉਣ ਦੀ ਸਿੱਖਿਆ ਹੈ। ਅਸਲ ਵਿਚ ਸਤਿਗੁਰੂ ਜੀ ਦਾ ਡੂੰਘਾ ਉਦੇਸ਼ ਸੀ— ਦੁਨੀਆ ਦਾ ਆਪਸੀ ਮਿਲਾਪ। ਉਹ ਸਾਰੇ ਧਰਮਾਂ ਨੂੰ ਅਭੇਦ ਕਰ ਦੇ ਇਕ ਅਕਾਲ ਪੁਰਖ ਦਾ ਧਰਮ ਚਲਾਉਣ ਦਾ ਉਚੇਚਾ ਮਕਸਦ ਲੈ ਕੇ ਆਏ ਸਨ। ਗੁਰੂ ਜੀ ਨੇ ਸਾਂਝੇ ਧਰਮ ਸਥਾਨਾਂ ਦੀ ਨੀਂਹ ਰੱਖੀ। ਜਿੱਥੇ ਗਏ ਧਰਮਸ਼ਾਲ ਬਣਵਾਈ, ਕੀਰਤਨ, ਸੰਗਤ ਤੇ ਪੰਗਤ ਦਾ ਹੁਕਮ ਦਿੱਤਾ। ਕੋਝਾ ਧਾਰਮਿਕ ਤੁਅੱਸਬ ਦੂਰ ਕੀਤਾ। ਨਾ ਜਾਤ ਰਹਿਣ ਦਿੱਤੀ, ਨਾ ਕੌਮਾਂ ਦੇ ਭੇਦ ਰਹਿਣ ਦਿੱਤੇ।[੭]

ਸਮਾਜ ਦੇ ਸੰਦਰਭ ਵਿਚ ਗੁਰੂ ਸਾਹਿਬ ਦਾ ਅਧਿਆਤਮਵਾਦ ਨੈਤਿਕਤਾ ਨਾਲ ਪੂਰੀ ਤਰ੍ਹਾਂ ਸੰਬੰਧਿਤ ਹੈ। ਪਾਰਬ੍ਰਹਮ ਦੀ ਪ੍ਰਾਪਤੀ ਲਈ ਗੁਰੂ ਜੀ ਨੇ ਸਾਂਸਕ੍ਰਿਤਕ ਨੇਕੀਆਂ ਨੂੰ ਗ੍ਰਹਿਣ ਕਰਨ ਉੱਤੇ ਬਲ ਦਿੱਤਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪ੍ਰੇਮ ਨੂੰ ਪਾਰਲੌਕਿਕ ਤੇ ਲੌਕਿਕ ਦੋਵਾਂ ਪੱਖਾਂ ਨੂੰ ਸਵਾਰਨ ਦਾ ਸਾਧਨ ਮੰਨਿਆ ਹੈ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ਾਂ ਵਿਚ ਮਨੁੱਖ ਦੇ ਪਾਰਬ੍ਰਹਮ ਨਾਲ ਅਤੇ ਮਨੁੱਖ ਨਾਲ ਪ੍ਰੇਮ ਦੋਵਾਂ ਨੂੰ ਪ੍ਰਗਟਾਇਆ ਹੈ। ਪਰਮਾਤਮਾ ਦੇ ਪਿਆਰ ਵਿਚ ਲਬਰੇਜ਼ ਮਨੁੱਖ ਕਿਸੇ ਪ੍ਰਾਣੀ ਨਾਲ ਵੈਰ, ਨਫ਼ਰਤ ਤੇ ਦੁਸ਼ਮਣੀ ਕਰ ਹੀ ਨਹੀਂ ਸਕਦਾ ਅਤੇ ਨਾ ਹੀ ਕਿਸੇ ਨੂੰ ਕਸ਼ਟ ਦੇ ਸਕਦਾ ਹੈ ਕਿਉਂਕਿ ਉਸ ਪ੍ਰਭੂ ਤੋਂ ਬਾਹਰ ਉਸ ਨੂੰ ਦਿਖਾਈ ਹੀ ਕੁਝ ਨਹੀਂ ਦਿੰਦਾ। ਖਲਕਤ ਦੀ ਸੇਵਾ ਹੀ ਲੋਕਾਈ ਲਈ ਰੱਬ ਦੀ ਦਰਗਾਹ ਵਿਚ ਪਹੁੰਚਣ ਦਾ ਮਾਰਗ ਹੈ । ਸਤਿਗੁਰੂ ਦਾ ਉਪਦੇਸ਼ ਹੈ:

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ (ਪੰਨਾ ੨੬)*

ਇਸ ਸਬੰਧੀ ਇਕ ਵਿਦਵਾਨ ਦਾ ਵਿਚਾਰ ਹੈ ਕਿ:

ਸੱਚ ਬੋਲਣਾ, ਸਤਿਸੰਗ ਕਰਨਾ, ਸੰਤੋਖ ਕਰਨਾ, ਇੰਦਰੀਆਂ ਨੂੰ ਵੱਸ ਕਰਨਾ, ਦਯਾ ਪਰਉਪਕਾਰ, ਨੇਕੀ, ਨਿਰਵੈਰਤਾ ਤੇ ਨਿਰਪੱਖ ਹੋਣਾ ਤੇ ਕਿਰਤ ਵਿੱਚੋਂ ਰੱਬ ਲੱਭਣਾ ਗੁਰੂ ਨਾਨਕ ਸਾਹਿਬ ਦੇ ਧਰਮ ਦੇ ਕੁਝ ਸਿਧਾਂਤ ਹਨ, ਜਿਨ੍ਹਾਂ 'ਤੇ ਚੱਲਣ ਨਾਲ ਕੋਈ ਵੀ ਸਾਧੂ-ਸੰਤ ਜਾਂ ਗ੍ਰਿਹਸਥੀ ਮਨੁੱਖ ਆਪਣਾ ਜੀਵਨ ਸਫਲ ਬਣਾ ਸਕਦਾ ਹੈ ਤੇ ਮੁਕਤੀ ਪ੍ਰਾਪਤ ਕਰ ਸਕਦਾ ਹੈ।[੮]

ਸ੍ਰੀ ਗੁਰੂ ਨਾਨਕ ਸਾਹਿਬ ਜੀ ਪਿਆਰ ਦੇ ਮੁਜੱਸਮੇ ਸਨ। ਉਹ ਪਿਆਰ ਨੂੰ ਖਲਕਤ ਵਿਚ ਵੰਡਣ ਲਈ ਤੇ ਦੀਨ-ਦੁਖੀਆਂ ਦੇ ਹੰਝੂ ਪੂੰਝਣ ਲਈ ਦੇਸ-ਪ੍ਰਦੇਸ ਨੂੰ ਤੁਰ ਪਏ। ਵੱਡੇ ਦਿਲ ਦੇ ਮਾਲਕ ਬਣ ਕੇ ਜੋ ਸੁਦ੍ਰਿੜ੍ਹ ਇਰਾਦਾ ਗੁਰੂ ਪਾਤਸ਼ਾਹ ਨੇ ਦਿਖਾਇਆ ਉਹ ਲਾਸਾਨੀ ਹੈ। ਚਹੁੰ ਦਿਸ਼ਾਵਾਂ ਵੱਲ ਕੀਤੀਆਂ ਗਈਆਂ ਇਨ੍ਹਾਂ ਚਾਰ ਯਾਤਰਾਵਾਂ ਜਾਂ ਉਦਾਸੀਆਂ ਦੌਰਾਨ ਉਨ੍ਹਾਂ ਨੇ ਭਿੰਨ-ਭਿੰਨ ਧਰਮ ਸੱਭਿਆਚਾਰਾਂ ਨਾਲ ਸੰਵਾਦ ਰਚਾਇਆ ਅਤੇ ਆਪਣੇ ਉਦਾਰ ਮਾਨਵਵਾਦੀ ਵਿਚਾਰਾਂ ਦਾ ਪ੍ਰਚਾਰ ਤੇ ਪਾਸਾਰ ਕੀਤਾ। ਦੇਸ਼-ਵਿਦੇਸ਼ ਵਿਚ ਦੂਰ-ਦੁਰਾਡੀਆਂ ਇਨ੍ਹਾਂ ਯਾਤਰਾਵਾਂ ਦੌਰਾਨ ਜੋ 'ਧਰਤਿ ਲੁਕਾਈ ਸੋਧਣ' ਲਈ ਕੀਤੀਆਂ ਗਈਆਂ ਗੁਰੂ ਸਾਹਿਬ ਨੇ ਪਖੰਡ, ਅੰਧ ਵਿਸ਼ਵਾਸ, ਹਉਮੈਂ ਤੇ ਮੋਹ ਮਾਇਆ ਦੇ ਚਿੱਕੜ ਵਿਚ ਕੁਰਾਹੇ ਪਏ ਲੋਕਾਂ ਦੇ ਕੋਲ ਜਾ ਕੇ ਆਪਣੇ ਅੰਮ੍ਰਿਤਮਈ ਬਚਨਾਂ, ਆਪਣੀ ਧੁਰ ਕੀ ਬਾਣੀ ਤੇ ਆਪਣੇ ਚੁੰਬਕੀ ਅੰਦਾਜ਼ ਰਾਹੀਂ ਪਰਮ ਸੱਚ ਦਾ ਮਾਰਗ ਦਰਸਾਇਆ ਤੇ ਉਨ੍ਹਾਂ ਦੇ ਹਨੇਰੇ ਵਿਚ ਭਟਕਦੇ ਹੋਏ ਜੀਵਨ ਨੂੰ ਰੁਸ਼ਨਾਇਆ।[੯] ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ॥* *(ਵਾਰ ੧:੨੪)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਧਾਰਮਿਕ ਵਹਿਮਾਂ-ਭਰਮਾਂ ਦਾ ਖੰਡਨ ਕਰਦੇ ਹੋਏ ਸਮਾਜਿਕ ਵਿਕਾਸ ਵਿਚ ਸਹਾਇਕ ਵਿਚਾਰਧਾਰਾ ਦਾ ਪ੍ਰਚਲਣ ਕੀਤਾ। ਉਨ੍ਹਾਂ ਬ੍ਰਾਹਮਣਾਂ ਦੇ ਕਰਮ-ਕਾਂਡ, ਯੱਗ, ਕੁਰਬਾਨੀਆਂ, ਤੀਰਥ, ਸੁਰਗ ਅਤੇ ਨਰਕ ਦੇ ਲਾਰਿਆਂ, ਮੁਸਲਮਾਨਾਂ ਦੇ ਕੱਟੜਪੁਣੇ, ਜੋਗੀਆਂ ਦੇ ਤਿਆਗਵਾਦ, ਬੋਧੀਆਂ ਦੇ ਭਾਂਜਵਾਦ ਅਤੇ ਜੈਨੀਆਂ ਦੇ ਗ਼ਲਤ ਅਹਿੰਸਕ ਅਸੂਲਾਂ ਤੋਂ ਲੋਕਾਈ ਨੂੰ ਮੁਕਤ ਕੀਤਾ।

ਵਿਚਾਰ ਵਿਮਰਸ਼ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਸੱਚ ਦੇ ਅਜਿਹੇ ਪੀਰ ਸਨ ਜਿਨ੍ਹਾਂ ਨੇ ਹਿੰਦੂ ਫ਼ਲਸਫ਼ੇ ਦਾ ਤੱਤ ਵੀ ਜਾਣ ਲਿਆ ਸੀ ਤੇ ਮੁਸਲਮਾਨੀ ਫ਼ਲਸਫ਼ੇ ਦੀ ਰੂਹ ਵੀ। ਉਨ੍ਹਾਂ ਆਪਣੇ ਆਪ ਨੂੰ ਕਿਸੇ ਧਰਮ ਨਾਲ ਸੰਬੰਧਿਤ ਨਾ ਕੀਤਾ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ:

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ। (ਵਾਰ ੧:੪੫)*

(ਇਸੇ ਨੂੰ ਅੱਜ ਤੀਸਰ ਪੰਥ ਜਾਂ ਸਿੱਖ ਪੰਥ ਕਿਹਾ ਜਾਂਦਾ ਹੈ।) ਆਪ ਸਮੂਹ ਇਨਸਾਨੀਅਤ ਦੇ ਮੁਜੱਸਮੇ ਬਣੇ। ਉਨ੍ਹਾਂ ਨੂੰ ਧਰਮ, ਦੇਸ਼, ਕੌਮ ਤੇ ਨਾ ਕੋਈ ਹੋਰ ਨਿਖੇੜਾ ਨਜ਼ਰੀਂ ਪਿਆ। ਉਨ੍ਹਾਂ ਸਮਾਜ ਵਿਚ ਧਰਮ, ਜਾਤ ਅਤੇ ਅਮੀਰੀ-ਗਰੀਬੀ ਦੇ ਆਧਾਰ ਉੱਤੇ ਹੋਈ ਵੰਡ ਨੂੰ ਅਰਥਹੀਣ ਦੱਸਿਆ ਅਤੇ ਸ਼ੁਭ ਅਮਲਾਂ ਨੂੰ ਧਰਮ ਦਾ ਆਧਾਰ ਸਵੀਕਾਰਿਆ। ਉਨ੍ਹਾਂ ਜਾਤ-ਪਾਤ, ਊਚ-ਨੀਚ ਅਤੇ ਅਮੀਰੀ-ਗਰੀਬੀ

ਦਾ ਭੇਦ ਭਾਵ ਮਿਟਾ ਕੇ ਸਮੁੱਚ ਨੂੰ ਸਾਂਝੀਵਾਲਤਾ, ਏਕਤਾ, ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦਾ ਉਪਦੇਸ਼ ਦਿੱਤਾ। ਗੁਰੂ ਸਾਹਿਬ ਦੇ ਆਦਰਸ਼ ਅਤੇ ਸਿਧਾਂਤ ਸਦੀਆਂ ਤੋਂ ਮਾਨਵਤਾ ਦੀ ਰਾਹਨੁਮਾਈ ਕਰ ਰਹੇ ਹਨ ਅਤੇ ਕਰਦੇ ਰਹਿਣਗੇ।

**ਹਵਾਲੇ ਤੇ ਟਿੱਪਣੀਆਂ:**

੧. ਸਰਬਜਿੰਦਰ ਸਿੰਘ, 'ਸੰਪਾਦਕੀ', *ਨਾਨਕ ਪ੍ਰਕਾਸ਼ ਪੱਤ੍ਰਿਕਾ,* (ਸੰਪਾ· ਸਰਬਜਿੰਦਰ ਸਿੰਘ), ਅੰਕ ਦੂਜਾ, ਦਸੰਬਰ ੨੦੧੧, ਪੰਨੇ VI-VII.

੨. 'ਗੁਰੂ ਨਾਨਕ ਸਾਹਿਬ—ਪਿਛੋਕੜ ਤੇ ਪਹੁੰਚ', *ਵਡਾ ਪੁਰਖੁ ਪਰਗਟਿਆ,* (ਸੰਪਾ· ਰੂਪ ਸਿੰਘ), ਪੰਨਾ ੨੯.

੩. ਪਾਂਧੀ ਨਨਕਾਣਵੀ, 'ਗੁਰੂ ਨਾਨਕ ਦੇਵ ਜੀ ਦਾ ਜੀਵਨ ਉਦੇਸ਼', *ਵਡਾ ਪੁਰਖੁ ਪਰਗਟਿਆ,* (ਸੰਪਾ. ਰੂਪ ਸਿੰਘ), ਪੰਨੇ ੧੧੦-੧੧.

੪. ਮਦਨਜੀਤ ਕੌਰ, 'ਗੁਰੂ ਨਾਨਕ ਦੇਵ ਜੀ ਦੇ ਮਾਨਵ ਧਰਮ ਦਾ ਸੰਦੇਸ਼', *ਗੁਰੂ ਨਾਨਕ ਬਾਣੀ ਦਾ ਵਿਸ਼ਵ ਵਿਆਪੀ ਨਜ਼ਰੀਆ,* (ਸੰਪਾ· ਰਾਏਜਸਬੀਰ ਸਿੰਘ), ਪੰਨਾ ੨੬. "ਗੁਰੂ ਨਾਨਕ ਸਾਹਿਬ ਨੇ ਇਹ ਸੇਧ ਵੀ ਦਿੱਤੀ ਕਿ ਰਾਜ ਨੂੰ ਧਰਮ-ਨਿਰਪੱਖ ਰਹਿਣਾ ਚਾਹੀਦਾ ਹੈ ਭਾਵੇਂ ਕਿ ਗੁਰੂ ਨਾਨਕ ਸਾਹਿਬ ਧਰਮਪੱਖੀ ਹਨ, ਪਰ ਉਨ੍ਹਾਂ ਲਈ ਧਰਮ ਦਾ ਭਾਵ ਸੰਪਰਦਾਇ ਵਾਲਾ ਨਾ ਹੋ ਕੇ ਸਚਿਆਰ ਹੋਣ ਦੀ ਕ੍ਰਿਆ ਹੈ।... ਗੁਰੂ ਜੀ ਮਜ਼ਹਬ ਕਾਰਨ ਕੁਝ ਲੋਕਾਂ ਨੂੰ ਵਿਸ਼ੇਸ਼ਾਧਿਕਾਰ ਤੇ ਕੁਝ ਨੂੰ ਅਧਿਕਾਰਾਂ ਤੋਂ ਵੰਚਿਤ ਕਰਨ ਦੇ ਵਿਰੋਧੀ ਹਨ। ਗੁਰੂ ਜੀ ਦੀਆਂ ਤਤਕਾਲੀ ਰਾਜ ਨਾਲ ਸਬੰਧਿਤ ਟਿੱਪਣੀਆਂ ਇਹ ਮਾਰਗ-ਦਰਸ਼ਨ ਦਿੰਦੀਆਂ ਹਨ ਕਿ ਰਾਜ ਸੰਪਰਦਾਇਕਤਾ ਤੋਂ ਉੱਪਰ ਰਹੇ। ਗੁਰੂ ਜੀ ਨੇ ਆਪਣੇ ਸਮੇਂ ਵਿਚ ਹਿੰਦੂਆਂ ਤੇ ਮੁਸਲਮਾਨਾਂ ਨੂੰ ਇਕ-ਦੂਜੇ ਦੇ ਨੇੜੇ ਕਰਨ ਲਈ ਪੂਰਾ ਜਤਨ ਹੀ ਨਹੀਂ ਕੀਤਾ ਸਗੋਂ ਸਫਲਤਾ ਵੀ ਪ੍ਰਾਪਤ ਕੀਤੀ। ਭਾਵੇਂ ਕਿ ਮੁਗ਼ਲ ਬਾਦਸ਼ਾਹ ਅਕਬਰ ਨੇ ਵੀ ਬਾਅਦ ਵਿਚ ਇਹ ਜਤਨ 'ਦੀਨ-ਏ-ਇਲਾਹੀ' ਨਾਂ ਦਾ ਧਰਮ ਚਲਾ ਕੇ ਕੀਤੀ ਸੀ ਪਰ ਉਹ ਅਸਫਲ ਸਿੱਧ ਹੋ ਗਿਆ।" —ਗੁਰਸ਼ਰਨਜੀਤ ਸਿੰਘ, *'ਗੁਰੂ ਨਾਨਕ ਸਾਹਿਬ ਤੇ ਆਧੁਨਿਕ ਬੋਧ'*, ਉਹੀ, ਪੰਨੇ ੮੪-੮੫.

੫. "ਗੁਰਮਤਿ ਕਾਵਿ ਧਾਰਾ ਦੇ ਪ੍ਰਮੁੱਖ ਕਵੀ", *ਗੁਰਮਤਿ ਕਾਵਿ ਦਾ ਇਤਿਹਾਸ,* ਪੰਨਾ ੧੩੩.

੬. ਸ. ਗੁਰਚਰਨ ਸਿੰਘ, 'ਗੁਰੂ ਨਾਨਕ ਸਾਹਿਬ ਦੀ ਪ੍ਰਚਾਰ ਜੁਗਤ', *ਵਡਾ ਪੁਰਖੁ ਪਰਗਟਿਆ,* (ਸੰਪਾ. ਰੂਪ ਸਿੰਘ), ਪੰਨੇ ੨੨੩-੨੪.

੭. ਵਿਸਥਾਰ ਲਈ ਵੇਖੋ, ਸਾਹਿਬ ਸਿੰਘ, 'ਗੁਰੂ ਨਾਨਕ ਦੇਵ ਜੀ ਦਾ ਸਿੱਧ ਪੱਧਰਾ ਜੀਵਨ ਰਾਹ', ਉਹੀ, ਪੰਨੇ ੧੧੬-੧੯.

੮. 'ਗੁਰੂ ਨਾਨਕ ਦੇ ਧਾਰਮਿਕ ਸਿਧਾਂਤ', *ਖੋਜ ਪੱਤ੍ਰਿਕਾ* (ਗੁਰੂ ਨਾਨਕ ਵਿਸ਼ੇਸ਼ ਅੰਕ), (ਸੰਪਾ· ਹਰਚਰਨ ਸਿੰਘ), ਨਵੰਬਰ ੧੯੬੯, ਦੂਜੀ ਵਾਰ ੧੯੯੦, ਪੰਨਾ ੨੯੭.

੯. "ਗੁਰੂ ਨਾਨਕ ਪਾਤਸ਼ਾਹ ਨੇ ਸਭ ਤੋਂ ਪਹਿਲਾਂ ਦੁਨੀਆ ਵਿਚ ਧਰਮਾਂ ਤੇ ਵਿਸ਼ਵਾਸਾਂ ਦੀ ਬਹੁਲਤਾ ਨੂੰ ਸਵੀਕਾਰ ਕੀਤਾ। ਫਿਰ ਵੱਖ-ਵੱਖ ਅਕੀਦੇ ਦੇ ਲੋਕਾਂ ਦੀ ਧਰਮ ਅਸਥਾਨਾਂ ਦੀ ਯਾਤਰਾ ਕੀਤੀ। ਉਨ੍ਹਾਂ ਦੇ ਧਾਰਮਿਕ ਅਤੇ ਸੱਭਿਆਚਾਰਕ ਸਮਾਰੋਹਾਂ ਵਿਚ ਹਿੱਸਾ ਲਿਆ ਅਤੇ ਉਨ੍ਹਾਂ ਦੇ ਧਰਮ ਆਗੂਆਂ ਨਾਲ ਵਾਰਤਾਲਾਪ ਅਰੰਭ ਕੀਤਾ।...ਗੁਰੂ ਨਾਨਕ ਸਾਹਿਬ ਜੀ ਨੇ ਦੁਨੀਆ ਦੇ ਇਤਿਹਾਸ ਵਿਚ ਇਕ ਨਵਾਂ ਤਜ਼ਰਬਾ ਪੇਸ਼ ਕੀਤਾ ਸੀ। ਧਾਰਮਿਕ ਸੱਭਿਆਚਾਰਕ ਤੇ ਭੂਗੋਲਿਕ ਹੱਦਾਂ ਟੱਪ ਕੇ ਯੋਗੀ, ਸਿੱਧ, ਵੇਦਾਂਤੀ, ਵੈਸ਼ਨਵ, ਬੋਧੀ, ਜੈਨੀ, ਸੂਫ਼ੀ, ਮੁੱਲਾਂ, ਪੰਡਤ ਸਭ ਨਾਲ ਸੰਵਾਦ ਰਚਾਇਆ ਸੀ।...ਪਾਕਪਟਨ, ਹਰਿਦੁਆਰ, ਕੁਰੂਸ਼ੇਤਰ, ਬਨਾਰਸ, ਗਯਾ, ਪੁਰੀ, ਨਿਪਾਲ, ਸੀਲੋਨ, ਤਿੱਬਤ, ਮੱਕਾ, ਮਦੀਨਾ, ਬਗ਼ਦਾਦ, ਕਾਬਲ ਅਤੇ ਹੋਰ ਬਹੁਤ ਸਾਰੇ ਦੂਰਦਰਾਜ ਦੇ ਇਲਾਕਿਆਂ 'ਚ ਪਹੁੰਚ ਕੇ ਗੁਰੂ ਜੀ ਨੇ ਰੱਬੀ ਸੁਨੇਹਾ ਦਿੱਤਾ।" ਜਸਪਾਲ ਸਿੰਘ, 'ਸਾਂਝ ਅਤੇ ਸੰਵਾਦ ਦਾ ਸੰਦੇਸ਼', *ਰੋਜ਼ਾਨਾ ਅਜੀਤ,* (ਸ੍ਰੀ ਗੁਰੂ ਨਾਨਕ ਦੇਵ ਵਿਸ਼ੇਸ਼ ਅੰਕ), ੬ ਨਵੰਬਰ ੨੦੧੪, ਪੰਨਾ IV

■

*ਧਰਮ ਅਧਿਐਨ ਦੇ ਵਿਦਿਆਰਥੀਆਂ ਲਈ ਵਿਸ਼ੇਸ਼:*

# ਰਹੱਸਵਾਦ: ਸਰੂਪ ਅਤੇ ਵਿਧੀ

*-ਡਾ. ਦਰਸ਼ਨ ਸਿੰਘ**

ਅੰਗਰੇਜ਼ੀ ਭਾਸ਼ਾ ਦਾ ਸ਼ਬਦ Mysticism ਯੂਨਾਨੀ ਮੂਲ ਦੇ ਸ਼ਬਦ ਤੋਂ ਬਣਿਆ ਹੈ। ਜਿਸ ਦਾ ਅਰਥ ਹੈ "ਬੰਦ ਕਰਨਾ"। ਰਹੱਸਵਾਦੀ ਉਹ ਸੀ ਜਿਸ ਨੂੰ ਦੈਵੀ ਵਸਤਾਂ ਦੇ ਗੁਪਤ ਗਿਆਨ ਦੀ ਦੀਖਿਆ ਦਿੱਤੀ ਜਾਂਦੀ ਸੀ ਅਤੇ ਉਸ 'ਤੇ ਇਸ ਪਵਿੱਤਰ ਗਿਆਨ ਨੂੰ ਰੱਖਣ ਦੀ ਸ਼ਰਤ ਲਾਈ ਜਾਂਦੀ ਸੀ। ਉਸ ਤੋਂ ਬਾਅਦ 'ਰਹੱਸਮਈ' ਸ਼ਬਦ ਕਿਸੇ ਵੀ ਗੁਪਤ ਪੂਜਾ-ਵਿਧੀ ਦੇ ਗਿਆਨ ਲਈ ਵਰਤਿਆ ਜਾਣ ਲੱਗ ਪਿਆ ਜੋ ਕਿ ਕੇਵਲ ਦੀਖਿਅਤ ਸਾਧਕਾਂ ਨੂੰ ਦਿੱਤਾ ਜਾਂਦਾ ਸੀ। ਦਾਰਸ਼ਨਿਕਾਂ ਨੇ ਪ੍ਰੋਹਿਤਾਂ ਤੋਂ ਇਹ ਸ਼ਬਦ ਲੈ ਕੇ ਇਸ ਨੂੰ ਆਪਣੇ ਕਾਲਪਨਿਕ ਸਿਧਾਂਤਾਂ ਲਈ ਵਰਤ ਲਿਆ। ਇੱਥੋਂ ਇਹ ਸ਼ਬਦ ਇਸਾਈ ਚਰਚ ਵਿਚ ਪ੍ਰਵੇਸ਼ ਕਰ ਗਿਆ ਜੋਕਿ ਆਪਣੇ ਆਪ ਨੂੰ ਅਜਿਹੇ ਸੱਚ ਦੇ ਦੀਖਿਅਤਾਂ ਦਾ ਸਮੂਹ ਮੰਨਦੇ ਸਨ ਜਿਸ ਦਾ ਵਿਆਪਕ ਮਨੁੱਖਤਾ ਨੂੰ ਗਿਆਨ ਨਹੀਂ ਸੀ। ਉਤਪਤੀ ਜਾਂ ਮੂਲ ਦੇ ਆਧਾਰ ਤੇ ਪਿੱਛੋਂ ਇਸ ਸ਼ਬਦ ਦੇ ਅਰਥ ਮਨ ਨੂੰ ਬਾਹਰੀ ਵਸਤਾਂ ਦੇ ਪ੍ਰਭਾਵ ਤੋਂ ਬੰਦ ਕਰਨਾ ਹੋ ਗਏ ਤਾਂ ਕਿ ਆਪਣੇ ਸ਼ੁੱਧ ਸਰੂਪ ਵਿਚ ਇਹ ਦੈਵੀ ਪ੍ਰਕਾਸ਼ ਨੂੰ ਪ੍ਰਾਪਤ ਕਰਨ ਦੇ ਯੋਗ ਹੋ ਜਾਵੇ।

ਰਹੱਸਵਾਦ ਪਦ ਭਾਰਤੀ ਭਾਸ਼ਾਵਾਂ ਦੇ ਕੋਸ਼ਾਂ ਵਿਚ ਨਹੀਂ ਮਿਲਦਾ। ਹਾਂ, 'ਰਹੱਸ' ਜਾਂ 'ਰਹਸਯ' ਪਦ ਜ਼ਰੂਰ ਮਿਲ ਜਾਂਦੇ ਹਨ। ਜਾਪਦਾ ਹੈ ਰਹੱਸਵਾਦ ਪਦ ਅੰਗਰੇਜ਼ੀ ਭਾਸ਼ਾ ਦੇ Mysticism ਦਾ ਅਨੁਵਾਦ ਕਰਨ ਲਈ ਘੜ ਲਿਆ ਗਿਆ, ਪਰੰਤੂ ਉਪਰੋਕਤ ਅਰਥਾਂ ਦੀ ਸੂਚੀ ਵਿੱਚੋਂ ਆਖਰੀ ਅਰਥ ਭਾਰਤੀ ਧਰਮਾਂ ਵਿਚ ਵਰਤੇ ਜਾਂਦੇ 'ਯੋਗ' ਪਦ ਦੇ ਅਰਥਾਂ ਦੇ ਬਹੁਤ ਨੇੜੇ ਆ ਜਾਂਦਾ ਹੈ। ਪਾਤੰਜਲੀ ਦੇ ਯੋਗ ਸੂਤਰ ਦਾ ਪਹਿਲਾ ਸ਼ਲੋਕ 'ਚਿੱਤ ਬਿਰਤੀਆਂ ਦੇ ਨਿਯੰਤਰਣ' ਨੂੰ ਯੋਗ ਮੰਨਦਾ ਹੈ ਜੋ ਕਿ ਰਹੱਸਵਾਦ ਦੇ ਉਪਰੋਕਤ ਅਰਥਾਂ ਨਾਲ ਐਨ ਮੇਲ ਖਾਂਦਾ ਹੈ। ਅੰਗਰੇਜ਼ੀ ਭਾਸ਼ਾ ਦੇ ਕੋਸ਼ਾਂ ਵਿਚ Mysticism ਦੇ ਅਰਥ ਬਿਆਨ ਕਰਦਿਆਂ ਇਸ ਦੇ ਦੋ ਪੱਖਾਂ ਨੂੰ ਮੂਲ ਰੂਪ ਵਿਚ ਉਜਾਗਰ ਕੀਤਾ ਗਿਆ ਹੈ, ਪਹਿਲਾ ਤਾਂ ਰਹੱਸਵਾਦੀ ਦਾ ਵਿਸ਼ਵਾਸ ਅਨੁਭਵ ਅਤੇ ਦੂਜਾ ਅਜਿਹਾ ਵਿਸ਼ਵਾਸ ਕਿ 'ਰੱਬ', 'ਹੱਕ' ਤੇ 'ਸੱਚ' ਦਾ ਮਨ ਇੰਦਰੀ ਦੇ ਦਖ਼ਲ ਤੋਂ ਸੁਤੰਤਰ ਅਧਿਆਤਮਕ ਸਾਧਨਾ ਨਾਲ ਸਿੱਧਾ ਅੰਤਰ ਗਿਆਨ ਪ੍ਰਾਪਤ ਕੀਤਾ ਜਾ ਸਕਦਾ ਹੈ। ਅਸਲ ਵਿਚ ਰਹੱਸਵਾਦ ਕਿਸੇ ਧਰਮ ਵਿਸ਼ੇਸ਼ ਦਾ ਵਿਸ਼ੇਸ਼ ਪੱਖ ਨਾ ਹੋ ਕੇ ਸਾਰੇ ਧਰਮਾਂ ਵਿਚ ਵਿਆਪਤ ਮਨੁੱਖੀ ਆਤਮਾ ਦੀ ਅਧਿਆਤਮਕ ਪ੍ਰਵਿਰਤੀ ਦਾ ਸੂਚਕ ਹੈ।

ਰਹੱਸਵਾਦ ਦੇ ਸਰੂਪ ਦਾ ਬਿਆਨ ਕਰਨ ਤੋਂ ਪਹਿਲਾਂ ਜਾਦੂ, ਤੰਤਰਕ੍ਰਿਆ, ਪੂਜਾ,

**ਸਾਬਕਾ ਪ੍ਰੋਫ਼ੈਸਰ ਅਤੇ ਮੁਖੀ, ਗੁਰੂ ਗੋਬਿੰਦ ਸਿੰਘ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਅਰਦਾਸ, ਧਰਮ ਅਤੇ ਪ੍ਰਾਭੌਤਿਕ-ਸ਼ਾਸਤਰ ਤੋਂ ਇਸ ਦੇ ਬਾਰੀਕ ਅੰਤਰ ਨੂੰ ਜਾਣ ਲੈਣਾ ਜ਼ਰੂਰੀ ਹੈ। ਆਪਣੇ ਰਹੱਸਮਈ ਰੂਪ ਕਾਰਨ ਰਹੱਸਵਾਦ ਜਾਦੂ ਅਤੇ ਤੰਤਰ ਸਾਧਨਾ ਨਾਲ ਮੇਲ ਖਾਂਦਾ ਹੈ, ਪਰੰਤੂ ਜਾਦੂ ਅਤੇ ਤੰਤਰ ਦੀ ਤਰ੍ਹਾਂ ਰਹੱਸਵਾਦ ਦਾ ਮਨੋਰਥ ਪ੍ਰਾਭੌਤਿਕ ਸ਼ਕਤੀਆਂ ਦਾ ਵਸ਼ੀਕਰਣ ਜਾਂ ਰਿਧੀਆਂ ਸਿਧੀਆਂ ਪ੍ਰਾਪਤ ਕਰਨਾ ਨਹੀਂ ਹੁੰਦਾ। ਰਹੱਸਵਾਦ ਤਾਂ ਆਪੇ ਦੇ ਸਭ ਬੰਧਨਾਂ ਤੋਂ ਮੁਕਤ ਹੋ ਕੇ ਅਨੰਤ ਅਤੇ ਸਦੀਵੀ ਅਸਲੀਅਤ ਵਿਚ ਸਮਾ ਜਾਣ ਦਾ ਯਤਨ ਹੁੰਦਾ ਹੈ। ਪੂਜਾ ਅਤੇ ਪ੍ਰਾਰਥਨਾ ਰਹੱਸਵਾਦ ਦਾ ਸਾਧਨ ਤਾਂ ਹੋ ਸਕਦੇ ਹਨ, ਅੰਤਿਮ ਮਨੋਰਥ ਜਾਂ ਕੇਂਦਰੀ ਤੱਤ ਨਹੀਂ।

ਪ੍ਰਾਭੌਤਿਕ-ਸ਼ਾਸਤਰ ਬੁੱਧੀ ਰਾਹੀਂ ਅਸਲੀਅਤ ਦਾ ਗਿਆਨ ਪ੍ਰਾਪਤ ਕਰਨ ਦਾ ਯਤਨ ਹੈ, ਜਦੋਂ ਕਿ ਰਹੱਸਵਾਦ ਬੁੱਧੀ ਤੋਂ ਅਗਾਂਹ ਅੰਤਰ-ਸੂਝ ਅਤੇ ਅਨੁਭਵ ਰਾਹੀਂ ਸੱਚ ਵਿਚ ਅਭੇਦ ਹੋਣ ਦੀ ਕ੍ਰਿਆ ਹੈ। ਰਹੱਸਵਾਦ ਦੇ ਧਰਮ ਦਾ ਕੇਂਦਰੀ ਤੱਤ ਹੋਣ ਦੇ ਬਾਵਜੂਦ ਵੀ ਸੰਸਥਾਕ੍ਰਿਤ ਧਰਮਾਂ ਨਾਲ ਇਸ ਦਾ ਸੰਬੰਧ ਬਹੁਤ ਸੁਖਾਵਾਂ ਨਹੀਂ ਰਿਹਾ। ਯਹੂਦੀ, ਇਸਾਈ ਅਤੇ ਇਸਲਾਮ ਵਿਸ਼ਵਾਸ ਪ੍ਰਬੰਧਾਂ ਵਿਚ ਤਾਂ ਰਹੱਸਵਾਦ ਨੂੰ ਕਾਫੀ ਸ਼ੱਕ ਦੀ ਨਜ਼ਰ ਨਾਲ ਦੇਖਿਆ ਗਿਆ ਹੈ ਅਤੇ ਇਸ ਨੂੰ ਕੁਫਰ ਤੇ ਨਾਸਤਿਕਤਾ ਤਕ ਕਹਿ ਕੇ ਭੰਡਿਆ ਗਿਆ ਹੈ। ਆਪਣੇ ਦੈਵੀ ਮੇਲ ਅਤੇ ਅਭੇਦਤਾ ਦਾ ਨਿਰਸੰਕੋਚ ਦਾਅਵਾ ਕਰਨ ਵਾਲੇ ਬਹੁਤ ਸਾਰੇ ਰਹੱਸ ਸਾਧਕਾਂ ਨੂੰ ਆਪਣੀ ਜਾਨ ਦੀ ਕੁਰਬਾਨੀ ਤਕ ਵੀ ਦੇਣੀ ਪਈ ਹੈ। ਅਸਲ ਵਿਚ ਰਹੱਸਵਾਦ ਆਪਣੇ ਅੰਤਰੀਵੀ ਤੇ ਤਤਕਾਲੀ ਅਨੁਭਵ ਤੇ ਬਲ ਕਾਰਨ ਕਦੇ ਵੀ ਧਾਰਮਿਕ ਸੰਸਥਾਵਾਂ ਦੇ ਬਾਹਰੀ ਬੰਧਨ ਵਿਧਾਨਾਂ ਅਤੇ ਜਖ ਠੰਢੇ ਬੌਧਿਕ ਸਿਧਾਂਤਾਂ ਨੂੰ ਪ੍ਰਵਾਨ ਨਹੀਂ ਕਰ ਸਕਿਆ। ਇਸੇ ਕਾਰਨ ਧਰਮ ਦਾ ਕੇਂਦਰੀ ਤੱਤ ਹੁੰਦੇ ਹੋਏ ਵੀ ਕੁਝ ਧਰਮਾਂ ਵਿਚ ਸ਼ੱਕੀ ਨਜ਼ਰ ਨਾਲ ਵੇਖਿਆ ਜਾਂਦਾ ਰਿਹਾ ਹੈ। ਇੱਥੇ ਅਸੀਂ ਰਹੱਸਵਾਦ ਦੇ ਅਧਿਐਨ ਨਾਲ ਸੰਬੰਧਿਤ ਕੁਝ ਕੁ ਅਧਿਕਾਰੀ ਵਿਦਵਾਨਾਂ ਦੇ ਇਸ ਦੇ ਸਰੂਪ ਸੰਬੰਧੀ ਵਿਚਾਰਾਂ ਨੂੰ ਜਾਣ ਸਕਦੇ ਹਾਂ।

ਐਵਲਿਨ ਅੰਡਰਹਿਲ ਨੇ ਰਹੱਸਵਾਦ ਦੀ ਪਰਿਭਾਸ਼ਾ ਕਰਦਿਆਂ ਦੱਸਿਆ ਹੈ ਕਿ ਰਹੱਸਵਾਦ ਇੱਕ ਰਾਇ ਨਹੀਂ ਅਤੇ ਨਾ ਹੀ ਇੱਕ ਦਰਸ਼ਨ ਹੈ। ਇਸ ਦੀ ਗੁਪਤ ਗਿਆਨ ਸਿੱਧੀ ਦੇ ਯਤਨਾਂ ਨਾਲ ਵੀ ਕੋਈ ਸਾਂਝ ਨਹੀਂ। ਨਾ ਇਹ ਨਿਰਾਪੁਰਾ ਸਦੀਵਤਾ ਤੇ ਸਮਾਧੀ ਲਾਉਣ ਦਾ ਬਲ ਹੈ ਅਤੇ ਨਾ ਹੀ ਇਸ ਨੂੰ ਕਿਸੇ ਅਸਾਧਾਰਨ ਧਰਮ ਵੰਨਗੀ ਨਾਲ ਜੋੜਿਆ ਜਾ ਸਕਦਾ ਹੈ। ਇਹ ਅਸਲ ਵਿਚ ਇਕ ਸੰਗਠਿਤ ਪ੍ਰਕਿਰਿਆ ਦਾ ਨਾਮ ਹੈ ਜਿਸ ਵਿਚ ਰੱਬੀ ਪਿਆਰ ਆਪਣੀ ਪੂਰਨ ਸਿੱਧੀ ਪ੍ਰਾਪਤ ਕਰਦਾ ਹੈ। (ਇਕ ਤਰ੍ਹਾਂ ਨਾਲ ਇਹ) ਮਨੁੱਖ ਦੇ ਅਮਰ ਵਿਰਸੇ ਦੀ ਤੁਰੰਤ ਅਤੇ ਇੱਥੇ ਹੀ ਪ੍ਰਾਪਤੀ ਹੈ। (Evelyn Underhill, Mysticism, P.81) ਅੰਡਰਹਿੱਲ ਨੇ ਰਹੱਸਵਾਦ ਦੇ ਕੁਝ ਹੋਰ ਵਿਸ਼ੇਸ਼ ਲੱਛਣਾਂ ਦੀ ਚਰਚਾ ਕਰਦਿਆਂ ਦੱਸਿਆ ਹੈ ਕਿ ਇਹ ਕ੍ਰਿਆਸ਼ੀਲ ਅਤੇ ਅਮਲੀ ਹੁੰਦਾ ਹੈ, ਨਿਸੱਲ ਤੇ ਸਿਧਾਂਤਕ ਨਹੀਂ। ਇਸ ਦਾ ਨਿਸ਼ਾਨਾ ਹਮੇਸ਼ਾ ਪਰਾਤਪਰ ਤੇ ਅਧਿਆਤਮਕ ਹੁੰਦਾ ਹੈ। ਇਹ ਪਹਿਲਾਂ ਪ੍ਰਾਪਤ ਵਿਚ ਵਾਧੇ, ਖੋਜ, ਪੁਨਰ ਤਰਤੀਬ, ਸੁਧਾਰ ਆਦਿ ਦਾ

ਯਤਨ ਨਹੀਂ ਹੁੰਦਾ। ਰਹੱਸਵਾਦੀ ਲਈ ਉਸ ਦਾ ਨਿਸ਼ਾਨਾ ਜੀਵੰਤ ਨਿੱਜੀ ਪਿਆਰ ਦੀ ਵਸਤੂ ਹੁੰਦਾ ਹੈ, ਖੋਜ ਦੀ ਵਸਤੂ ਨਹੀਂ। ਇਹ ਦਿਲ ਦੀ ਅਗਵਾਈ ਵਿਚ ਉਹਦੇ ਸਮੁੱਚੇ ਆਪੇ ਨੂੰ ਆਪਣੀ ਵੱਲ (ਜੋ ਕਿ ਉਸ ਦਾ ਮੂਲ ਸ੍ਰੋਤ ਵੀ ਹੁੰਦਾ ਹੈ), ਧੂੰਹਦਾ ਹੈ। ਉਸ ਏਕੇ ਨਾਲ ਇਹ ਮੇਲ ਜੀਵਨ ਦੀ ਬਹੁਤ ਉੱਚੀ ਮੰਜ਼ਿਲ ਤੇ ਅਵਸਥਾ ਦਾ ਲਖਾਇਕ ਹੁੰਦਾ ਹੈ। ਇਹ ਨਾ ਨਿਰਾ ਬੁੱਧੀ ਗਿਆਨ ਦੇ ਯਤਨਾਂ ਦਾ ਸਿੱਟਾ ਹੁੰਦਾ ਹੈ ਅਤੇ ਨਾ ਹੀ ਅਤੀ ਤੀਬਰ ਭਾਵਨਾਤਮਿਕ ਇੱਛਾਵਾਂ ਦੀ ਪੂਰਤੀ। ਇਹ ਤਾਂ ਇਕ ਅਤਿ ਕਠੋਰ ਮਨੋਵਿਗਿਆਨਕ ਅਤੇ ਅਧਿਆਤਮਕ ਰਹੱਸ ਸਾਧਨਾ ਦੀ ਸਿੱਧੀ ਤੋਂ ਉਪਰੰਤ ਨਵੀਨ ਚੇਤੰਨਤਾ ਦੀ ਪ੍ਰਾਪਤੀ ਹੁੰਦੀ ਹੈ ਜਿਸ ਦੇ ਗੁਣਾਂ ਨੂੰ 'ਮੇਲ' 'ਵਜਦ' 'ਵਿਸਮਾਦ' ਆਦਿ ਸ਼ਬਦਾਂ ਦੁਆਰਾ ਬਿਆਨ ਕੀਤਾ ਜਾਂਦਾ ਹੈ। (ਉਕਤ ਪੰਨਾ ੮੧) ਵਿਲੀਅਮ ਜੇਮਜ਼ ਨੇ ਅਜਿਹੀ ਰਹੱਸ ਚੇਤੰਨਤਾ ਦੀ ਅਵਸਥਾ ਦੇ ਕੁਝ ਕੁ ਗੁਣਾਂ ਨੂੰ ਖੋਲ੍ਹਣ ਦਾ ਯਤਨ ਕੀਤਾ ਹੈ। ਅਜਿਹੇ ਲੱਛਣਾਂ, ਗੁਣਾਂ ਵਿੱਚੋਂ ਸਭ ਤੋਂ ਪਹਿਲਾ ਲੱਛਣ ਤਾਂ ਇਸ ਦਾ 'ਅਪਹੁੰਚ' ਹੋਣਾ ਹੀ ਹੈ। ਇਸ ਨੂੰ ਕਿਸੇ ਵੀ ਤਰ੍ਹਾਂ ਤਸੱਲੀਬਖਸ਼ ਰੂਪ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਇਸ ਦਾ ਇਹੀ ਅਰਥ ਹੋਇਆ ਕਿ ਇਸ ਦਾ ਸਿੱਧਾ ਅਨੁਭਵ ਹੀ ਕੀਤਾ ਜਾ ਸਕਦਾ ਹੈ, ਇਹ ਇੱਕ ਤੋਂ ਦੂਜੇ ਨੂੰ ਨਹੀਂ ਦਿੱਤਾ ਜਾ ਸਕਦਾ। ਇਸ ਤਰ੍ਹਾਂ ਰਹੱਸ ਚੇਤੰਨਤਾ ਦੀ ਅਵਸਥਾ ਬੌਧਿਕ ਗਿਆਨ ਦੀ ਅਵਸਥਾ ਨਾਲੋਂ ਮਹਿਸੂਸ ਕਰਨ ਦੀ ਅਵਸਥਾ ਦੇ ਵੱਧ ਨੇੜੇ ਹੁੰਦੀ ਹੈ। ਜਿਸ ਕਿਸੇ ਵਿਚ ਮੁੱਢਲੇ ਰੂਪ ਵਿਚ ਅਜਿਹੀ ਅਵਸਥਾ ਦਾ ਕਦੇ ਵਰਤਾਰਾ ਹੀ ਨਹੀਂ ਹੋਇਆ, ਉਸ ਨੂੰ ਇਹ ਸਮਝਾਇਆ ਹੀ ਨਹੀਂ ਜਾ ਸਕਦਾ। ਸੰਗੀਤ ਦੇ ਵੱਖਰੇ-ਵੱਖਰੇ ਮੇਲਾਂ ਨੂੰ ਸਮਝਣ ਲਈ ਸੰਗੀਤ ਵਿੱਦਿਆ ਦੁਆਰਾ ਸਾਧੇ ਕੰਨ ਹੀ ਸਹਾਈ ਹੋ ਸਕਦੇ ਹਨ ਅਤੇ ਪ੍ਰੇਮੀ ਦੇ ਮਨ ਦੀ ਅਵਸਥਾ ਦਾ ਹਾਲ ਪਿਆਰ ਦੀ ਵਾਦੀ ਵਿੱਚੋਂ ਲੰਘਿਆ ਕੋਈ ਸਾਧਕ ਹੀ ਸਮਝ ਸਕਦਾ ਹੈ।

ਭਾਵੇਂ ਇਹ ਅਵਸਥਾ ਮਹਿਸੂਸ ਕਰਨ ਦੀ ਅਵਸਥਾ ਦੇ ਵੱਧ ਨੇੜੇ ਹੁੰਦੀ ਹੈ ਤਾਂ ਵੀ ਇਸ ਦਾ ਬੌਧਿਕ ਅਵਸਥਾ ਨਾਲ ਕੋਈ ਵਿਰੋਧ ਨਹੀਂ ਹੁੰਦਾ। ਅਸਲ ਵਿਚ ਇਹ ਅੰਤਰ-ਦ੍ਰਿਸ਼ਟੀ ਨਾਲ ਪ੍ਰਾਪਤ ਅਵਸਥਾ ਹੁੰਦੀ ਹੈ ਜਿਹੜੀ ਕਿ ਕੇਵਲ ਬੌਧਿਕ ਪ੍ਰਕਿਰਿਆ ਨਾਲ ਨਹੀਂ ਜਾਣੀ ਜਾ ਸਕਦੀ। ਭਾਵੇਂ ਇਸ ਅੰਤਰ-ਦ੍ਰਿਸ਼ਟੀ ਆਸਰੇ ਪ੍ਰਾਪਤ ਅਵਸਥਾ ਨੂੰ ਬੁੱਧੀ ਨਾਲ ਪੂਰਨ ਰੂਪ ਵਿਚ ਬਿਆਨਿਆ ਨਹੀਂ ਜਾ ਸਕਦਾ, ਫਿਰ ਵੀ ਇਸ ਪ੍ਰਕਾਸ਼ ਦੁਆਰਾ ਪ੍ਰਾਪਤ ਗਿਆਨ ਦਾ ਬੌਧਿਕ ਅਵਸਥਾ ਲਈ ਮਹੱਤਵ ਘੱਟ ਨਹੀਂ ਹੁੰਦਾ। ਇਸ ਅਵਸਥਾ ਪ੍ਰਾਪਤੀ ਤੋਂ ਬਾਅਦ ਬੁੱਧੀ ਵੀ ਇਸ ਦੇ ਅਧਿਕਾਰੀ ਪ੍ਰਭਾਵ ਤੋਂ ਮੁਨਕਰ ਨਹੀਂ ਹੁੰਦੀ।

ਇਨ੍ਹਾਂ ਦੋ ਮੁੱਖ ਲੱਛਣਾਂ ਤੋਂ ਬਿਨ੍ਹਾਂ ਜੋ ਹੋਰ ਦੋ ਗੌਣ ਲੱਛਣ ਵਿਲੀਅਮ ਜੇਮਜ਼ ਨੇ ਸੁਝਾਏ ਹਨ ਉਨ੍ਹਾਂ ਅਨੁਸਾਰ ਇਹ ਅਵਸਥਾ ਚਿਰ ਸਥਾਈ ਨਹੀਂ ਹੁੰਦੀ, ਕੁਝ ਛਿਣਾਂ ਲਈ ਹੀ ਵਾਪਰਦੀ ਹੈ ਅਤੇ ਜਦੋਂ ਇਹ ਵਾਪਰਦੀ ਹੈ ਤਾਂ ਉਦੋਂ ਮਨੁੱਖੀ ਸ਼ਖ਼ਸੀਅਤ ਦੇ ਬਾਹਰੀ ਗਿਆਨ ਇੰਦਰੇ ਤੇ ਯਤਨ ਨਿੱਸਲ ਹੋ ਜਾਂਦੇ ਹਨ। ਉਸ ਦੀ ਆਪਣੀ ਇੱਛਾ

ਸ਼ਕਤੀ ਰੁਕ ਜਾਂਦੀ ਹੈ ਤੇ ਉਹ ਇਸ ਤਰ੍ਹਾਂ ਮਹਿਸੂਸ ਕਰਦਾ ਹੈ ਜਿਵੇਂ ਉਹ ਬਹੁਤ ਹੀ ਬਲਸ਼ਾਲੀ ਸ਼ਕਤੀ ਦੀ ਪਕੜ ਵਿਚ ਹੋਵੇ।

ਭਾਵੇਂ ਇਹ ਅਵਸਥਾ ਆਉਂਦੀ ਅਤੇ ਚਲੀ ਜਾਂਦੀ ਹੈ ਪਰ ਇਸ ਦੀ ਤੀਬਰ ਗਹਿਰਾਈ ਦੇ ਅਹਿਸਾਸ ਤੇ ਮਹੱਤਵ ਨੂੰ ਛੇਤੀ ਭੁਲਾਇਆ ਨਹੀਂ ਜਾ ਸਕਦਾ ਅਤੇ ਪਿੱਛੋਂ ਇਸ ਦੇ ਕੁਝ ਕੁ ਗੁਣਾਂ ਨੂੰ ਵੀ ਸਿਮਰਤੀ ਵਿੱਚੋਂ ਉਜਾਗਰ ਕੀਤਾ ਜਾ ਸਕਦਾ ਹੈ। (William James, *The varieties of Religious Experience*, P. 299-300)

ਧਰਮ ਅਧਿਐਨ ਦੇ ਉੱਘੇ ਵਿਦਵਾਨ ਗਿਰਾਰਡਸ ਵਾਨਡਰਲੇਉ ਨੇ ਆਪਣੀ ਪੁਸਤਕ *Religion in Essence and Manifestation* ਵਿਚ ਰਹੱਸਵਾਦ ਦੇ ਉਪਰੋਕਤ ਗੁਣਾਂ ਨੂੰ ਸਾਰ ਰੂਪ ਵਿਚ ਗ੍ਰਹਿਣ ਤੇ ਬਿਆਨ ਕਰਨ ਦਾ ਯਤਨ ਕੀਤਾ ਹੈ। ਉਨ੍ਹਾਂ ਅਨੁਸਾਰ ਰਹੱਸਵਾਦ ਵਿਚ ਮਨੁੱਖ ਸੱਤਾਧਾਰੀ ਤੇ ਸੱਤਾ ਸੰਪੰਨ ਹੋਣ ਦੀ ਇੱਛਾ ਤੋਂ ਪ੍ਰੇਰਿਤ ਹੋ ਕੇ ਇੱਕੋ ਸਮੇਂ ਹੀ ਆਪੇ ਅਤੇ ਬਾਹਰੀ ਸੰਸਾਰ ਦੇ ਸਭ ਬੰਧਨ ਤੋੜ ਦਿੰਦਾ ਹੈ। ਹੁਣ ਉਹ 'ਵਿਅਕਤੀ' ਤੇ 'ਵਸਤੂ' ਦਾ ਕੋਈ ਭਿੰਨ ਭੇਦ ਨਹੀਂ ਪਛਾਣਦਾ। 'ਵਿਅਕਤੀ' ਤੇ 'ਵਸਤੂ' ਇੱਥੇ ਆਪਣੀ ਵੱਖਰੀ ਪਛਾਣ ਖੋ ਦਿੰਦੇ ਹਨ। ਵਾਨਡਰਲੇਉ, ਜੈਸਪਰਸ ਦੇ ਹਵਾਲੇ ਨਾਲ ਦੱਸਦਾ ਹੈ ਕਿ ਇਹ ਅਨਾਮ ਦੇ ਅੱਗੇ ਚੁੱਪ ਹੋਣ ਦੀ ਅਵਸਥਾ ਹੈ। ਇੱਥੇ ਅੰਤਰੀਵੀ ਤੇ ਬਾਹਰੀ ਦਾ ਕੋਈ ਭੇਦ ਨਹੀਂ ਰਹਿ ਜਾਂਦਾ। ਰਹੱਸਵਾਦ ਆਪਣੇ ਅਜਿਹੇ ਖੁਲਾਸੇ ਸੁਭਾਅ ਕਰਕੇ ਅੰਤਰ-ਰਾਸ਼ਟਰੀ ਤੇ ਅੰਤਰਧਰਮੀ ਹੁੰਦਾ ਹੈ। ਇਹ ਕਿਸੇ ਵੀ ਇਕ ਧਰਮ ਵਿਸ਼ੇਸ਼ ਦੀ ਬੰਦਸ਼ ਵਿਚ ਨਹੀਂ ਬੱਝਦਾ। ਖਾਲੀ ਹੋ ਕੇ ਭਰੇ ਜਾਣਾ ਰਹੱਸਵਾਦੀ ਜੀਵਨ ਦੀ ਬੁਨਿਆਦੀ ਸ਼ਰਤ ਹੁੰਦੀ ਹੈ। ਰੱਬ ਦੀ ਪ੍ਰਾਪਤੀ ਆਪੇ ਦੀ ਮੌਤ ਦਾ ਨਾਮ ਹੈ। ਜੇ ਪਿਆਰ ਸੱਚਾ ਹੈ ਤਾਂ ਹੋਣੀ ਅਵੱਸ਼ ਹੀ ਮੌਤ ਹੈ। ਮੌਤ ਵਿਚ ਅਮਰਤਾ। ਰਹੱਸਵਾਦੀ ਸਾਧਨਾ ਮੂਲ ਰੂਪ ਵਿਚ ਅੰਤਰੀਵੀ ਹੁੰਦੀ ਹੈ। ਅਜਿਹੀ ਸਾਧਨਾ ਸੰਭਵ ਹੀ ਨਹੀਂ ਜੇਕਰ 'ਵਿਅਕਤੀਗਤ' ਤੇ 'ਵਸਤੂਗਤ' ਵਿਚ ਕੋਈ ਬੁਨਿਆਦੀ ਸਾਂਝ ਨਾ ਹੋਵੇ। ਇਸ ਕਰਕੇ 'ਰੱਬ ਦੀ ਸਰਬਵਿਆਪਕਤਾ' 'ਰੱਬ ਤੇ ਰੂਹ ਦਾ ਖਿਆਲ' ਆਤਮਾ ਪਰਮਾਤਮਾ ਦੀ ਏਕਤਾ ਅਤੇ ਸੰਸਾਰ ਤੇ ਨਿਰਵਾਣ ਦੀ ਸਮਾਨਤਾ ਵਰਗੇ ਖਿਆਲ ਸਾਰੇ ਧਰਮਾਂ ਵਿਚ ਹੀ ਪ੍ਰਾਪਤ ਹਨ। ਅੰਤਰੀਵੀ ਸਾਧਨਾਂ ਵਿਚ 'ਚਿੰਨ੍ਹ' 'ਸੰਸਕਾਰ' 'ਵਿਚਾਰ' ਵੀ ਕੋਈ ਅੰਤਿਮ ਸੱਚਾਈ ਨਹੀਂ ਹੁੰਦੇ। ਪ੍ਰਾਪਤੀ ਦੀ ਅਵਸਥਾ ਵਿਚ ਇਨ੍ਹਾਂ ਦੀ ਵੀ ਮੌਤ ਹੋ ਜਾਂਦੀ ਹੈ। ਜਲਾਲੂਦੀਨ ਰੂਮੀ ਨੇ ਲਿਖਿਆ ਹੈ ਕਿ 'ਦੁਖੀ' ਤੇ ਟੁੱਟਿਆ ਦਿਲ ਹੀ ਅਸਲੀ ਕਾਅਬਾ ਹੈ। ਬਾਇਜ਼ੀਦ ਬਿਸਤਾਮੀ ਕਾਅਬੇ ਹੱਜ ਲਈ ਜਾਣਾ ਚਾਹੁੰਦਾ ਸੀ। ਇਸ ਨੂੰ ਇਕ ਫਕੀਰ ਮਿਲਿਆ ਜਿਸ ਨੇ ਕਿਹਾ ਕਿ ਮੱਕੇ ਜਾਣ ਦਾ ਖਰਚ ੨੦੦ ਮੁਹਰਾਂ ਤੂੰ ਮੈਨੂੰ ਦੇਹ ਅਤੇ ਮੇਰੇ ਦੁਆਲੇ ਹੀ ਸੱਤ ਚੱਕਰ ਕੱਟ ਲੈ। ਬਾਇਜ਼ੀਦ ਨੇ ਉਵੇਂ ਹੀ ਕੀਤਾ, ਕਿਉਂਕਿ ਮਨੁੱਖ ਹੀ ਅਸਲੀ 'ਰੱਬ ਦਾ ਘਰ' ਕਾਅਬਾ ਹੈ। ਰਹੱਸਵਾਦ ਕਿਉਂਕਿ ਬੁਨਿਆਦੀ ਰੂਪ ਵਿਚ ਚੁੱਪ ਹੁੰਦਾ ਹੈ। ਇਸ ਲਈ ਇਹ ਸਭ ਜ਼ੁਬਾਨਾਂ ਬੋਲ ਲੈਂਦਾ ਹੈ। ਮੂਲ ਰੂਪ ਵਿਚ ਇਹ ਕਿਸੇ ਇਕ ਵਿਸ਼ੇਸ਼ ਧਰਮ ਦਾ ਲੱਛਣ ਨਹੀਂ ਸਾਰੇ ਧਰਮਾਂ ਦੀ

ਬੁਨਿਆਦੀ ਬਿਰਤੀ ਦਾ ਲਖਾਇਕ ਹੈ। (G. Van Der Leeuw, *Religion in Essence and Manifestation,* P. 493-508)

ਸੁਰਿੰਦਰ ਨਾਥ ਦਾਸ ਗੁਪਤਾ ਨੇ ਵੀ ਲਿਖਿਆ ਹੈ ਕਿ ਰਹੱਸਵਾਦ ਇਕ ਬੌਧਿਕ ਸਿਧਾਂਤ ਨਹੀਂ, ਇਹ ਮੂਲ ਰੂਪ ਵਿਚ ਜੀਵਨ ਦਾ ਇਕ ਕ੍ਰਿਆਤਮਿਕ, ਨਿਰਮਾਣਕਾਰੀ, ਕਰਤਾਰੀ, ਉਥਾਨਕਾਰੀ ਅਤੇ ਉਚਿਆਣਕਾਰੀ ਸਿਧਾਂਤ ਹੈ। ਉਹ ਅੱਗੇ ਲਿਖਦੇ ਹਨ ਕਿ ਰਹੱਸਵਾਦ ਦਾ ਅਰਥ ਜੀਵਨ ਦੇ ਮਨੋਰਥਾਂ ਅਤੇ ਸਮੱਸਿਆਵਾਂ ਦੀ ਅਧਿਆਤਮਕ ਪਕੜ ਹੈ ਜਿਹੜੀ ਨਿਰੀ ਤਰਕ ਦੀ ਪਕੜ ਤੋਂ ਕਿਤੇ ਵੱਧ ਯਥਾਰਥਕ ਅਤੇ ਅੰਤਮ ਹੁੰਦੀ ਹੈ। (S.N. Das Gupta, *Hindu Mysticism,* P. IX, Preface)

ਭਾਵੇਂ ਰਹੱਸਵਾਦ ਨੂੰ ਕਿਸੇ ਵੀ ਤਰ੍ਹਾਂ ਦੇ ਸਿਧਾਂਤ-ਪ੍ਰਬੰਧ ਵਿਚ ਨਹੀਂ ਬੰਨ੍ਹਿਆ ਜਾ ਸਕਦਾ ਅਤੇ ਇਸ ਦੀਆਂ ਕੋਈ ਵੀ ਨਿਸ਼ਚਿਤ ਪਰੀਕਲਪਾਨਾਵਾਂ ਬਾਰੇ ਦਾਅਵੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਫਿਰ ਵੀ ਰਹੱਸਵਾਦੀਆਂ ਦੇ ਅਜਿਹੇ ਅਨੁਭਵ ਦੇ ਉਲੇਖਾਂ ਤੋਂ ਮਾਰਗਰੇਟ ਸਮਿਥ ਨੇ ਰਹੱਸਵਾਦ ਦੀਆਂ ਕੁਝ ਬੁਨਿਆਦੀ ਧਾਰਨਾਵਾਂ ਦਾ ਵੇਰਵਾ ਦਿੱਤਾ ਹੈ ਜੋ ਕਿ ਇਸਾਈ ਵਿਸ਼ਵਾਸ-ਪ੍ਰਬੰਧ ਤੋਂ ਕਾਫੀ ਹੱਦ ਤਕ ਪ੍ਰਭਾਵਿਤ ਲੱਗਦਾ ਹੈ। ਫਿਰ ਵੀ ਇਸ ਦਾ ਸੰਖੇਪ ਉਲੇਖ ਕਰਨਾ ਇੱਥੇ ਲਾਹੇਵੰਦ ਹੋਵੇਗਾ।

ਮਾਰਗਰੇਟ ਸਮਿਥ ਅਨੁਸਾਰ ਰਹੱਸਵਾਦ ਦੀ ਪਹਿਲੀ ਧਾਰਨਾ ਇਹ ਪ੍ਰਵਾਨ ਕਰਨਾ ਹੈ ਕਿ ਆਤਮਾ ਅਧਿਆਤਮਕ ਇੰਦਰੀ ਰਾਹੀਂ ਦੇਖ ਅਤੇ ਜਾਣ ਸਕਦੀ ਹੈ, ਜਿਸ ਇੰਦਰੀ ਬਾਰੇ ਸੰਤ ਅਗਸਤੀਨ ਕਹਿੰਦਾ ਹੈ ਕਿ ਇਹ ਪਦਾਰਥਕ ਪਰਦਿਆਂ ਵਿੱਚੋਂ ਪਾਰ ਹੋ ਜਾਂਦੀ ਹੈ ਅਤੇ ਅਪਰਿਵਰਤਨਸ਼ੀਲ ਪ੍ਰਕਾਸ਼ ਦੇਖ ਸਕਦੀ ਹੈ। ਇਹ ਉਹ ਅੰਤਰੀਵੀ ਇੰਦਰੀ ਹੈ ਜਿਸ ਨੂੰ ਅੰਤਰਸੂਝ ਕਿਹਾ ਜਾਂਦਾ ਹੈ, ਜਿਸ ਦੇ ਰਾਹੀਂ ਮਨੁੱਖ ਪਰਮਾਤਮਾ ਦਾ ਸਿੱਧਾ ਗਿਆਨ ਅਤੇ ਅਲਹਾਮ ਪ੍ਰਾਪਤ ਕਰ ਸਕਦਾ ਹੈ, ਜਿਸ ਦੇ ਰਾਹੀਂ ਉਹ ਬੁੱਧੀ ਤੋਂ ਛੁਪੇ ਮੰਡਲ ਦੇਖ ਸਕਦਾ ਹੈ, ਜਿਸ ਰਾਹੀਂ ਉਹ ਪਰਮਾਤਮਾ ਨਾਲ ਜੀਵੰਤ ਸੰਗਤ ਤੇ ਮੇਲ ਹਾਸਲ ਕਰਦਾ ਹੈ। ਇਹ ਅਧਿਆਤਮਕ ਇੰਦਰੀ ਹੈ ਜੋ ਅੰਤਰਮੁਖੀ ਹੈ ਜਿਸ ਤਰ੍ਹਾਂ ਕਿ ਸਰੀਰਕ ਇੰਦਰੀਆਂ ਬਾਹਰਮੁਖੀ ਹੁੰਦੀਆਂ ਹਨ, ਕਿਉਂਕਿ ਇਸ ਵਿਚ ਗਿਆਨ ਦੇ ਬਾਹਰੀ ਸ੍ਰੋਤਾਂ ਤੋਂ ਸੁਤੰਤਰ ਸੱਚਾਈ ਨੂੰ ਸਿੱਧਾ ਜਾਣਨ ਅਤੇ ਹਾਸਲ ਕਰਨ ਦੀ ਸਮਰੱਥਾ ਹੈ, ਇਸ ਲਈ ਅਸੀਂ ਇਸ ਨੂੰ ਅੰਤਰਸੂਝ ਆਖਦੇ ਹਾਂ। ਅਧਿਆਤਮਕ ਸੋਝੀ ਪ੍ਰਾਪਤੀ ਦੀ ਸਾਰੀ ਸੰਭਾਵਨਾ ਆਤਮਾ ਦੀ ਅਜਿਹੀ ਇੰਦਰੀ 'ਤੇ ਨਿਰਭਰ ਕਰਦੀ ਹੈ। ਇਸ ਤਰ੍ਹਾਂ ਰਹੱਸਵਾਦ ਇਹ ਨਹੀਂ ਮੰਨਦਾ ਕਿ ਗਿਆਨ ਕੇਵਲ ਇੰਦਰੀਆਂ ਰਾਹੀਂ ਜਾਂ ਬੁੱਧੀ ਰਾਹੀਂ ਜਾਂ ਚੇਤੰਨਤਾ ਦੀ ਸੁਭਾਵਿਕ ਪ੍ਰਕਿਰਿਆ ਰਾਹੀਂ ਜਾਣਿਆ ਜਾ ਸਕਦਾ ਹੈ ਅਤੇ ਦਾਅਵਾ ਕਰਦਾ ਹੈ ਕਿ ਸਰਬ-ਉੱਚ ਗਿਆਨ ਅਧਿਆਤਮਕ ਇੰਦਰੀ, ਅੰਤਰਸੂਝ ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ।

ਦੂਜੇ ਰਹੱਸਵਾਦ ਇਹ ਮੰਨਦਾ ਹੈ ਕਿ ਮਨੁੱਖ ਨੂੰ ਅਵੱਸ਼ ਹੀ ਦੈਵੀ ਪ੍ਰਕਿਰਤੀ ਦਾ ਭਾਈਵਾਲ ਹੋਣਾ ਚਾਹੀਦਾ ਹੈ, ਜੇਕਰ ਉਸ ਨੇ ਪਰਮਾਤਮਾ ਨੂੰ ਜਾਣਨਾ ਹੈ, ਜੇਕਰ ਆਪ

ਸੱਚਾ ਹੈ ਤਾਂ ਹੀ ਉਹ ਸੱਚਾਈ ਨੂੰ ਜਾਣਨ ਦੀ ਇੱਛਾ ਕਰ ਸਕਦਾ ਹੈ ਅਤੇ ਇਸ ਕਰਕੇ ਉਹ ਇਹ ਮੰਨਦਾ ਹੈ ਕਿ ਹਰੇਕ ਜੀਵ ਸੁਭਾਅ ਕਰਕੇ ਹੀ ਕਰਤਾਰ ਨਾਲ ਮਿਲਦਾ ਹੈ। ਹਰੇਕ ਜੀਵ ਅੰਦਰ ਦੈਵੀ ਚਿਣਗ ਹੈ ਜੋ ਸਦੀਵੀ ਜੋਤੀ ਦੇ ਪੁਨਰ-ਮਿਲਣ ਦੀ ਤਾਂਘ ਕਰਦੀ ਹੈ।

ਤੀਜੇ ਰਹੱਸਵਾਦ ਮੰਨਦਾ ਹੈ ਕਿ ਆਪੇ ਦੀ ਸ਼ੁੱਧੀ ਬਿਨਾ ਕੋਈ ਰੱਬੀ ਗਿਆਨ ਹਾਸਲ ਨਹੀਂ ਕਰ ਸਕਦਾ। ਯਹੂਦੀ ਭਜਨਕਾਰ ਗਾਉਂਦਾ ਹੈ, "ਕੌਣ ਰੱਬ ਦੇ ਪਰਬਤ ਤੇ ਚੜ੍ਹੇਗਾ? ਜਾਂ ਕੌਣ ਪਵਿੱਤਰ ਥਾਂ ਤੇ ਖੜ੍ਹੇਗਾ? ਕੇਵਲ ਉਹੀ ਜਿਸ ਦੇ ਹੱਥ ਸਾਫ ਹਨ ਅਤੇ ਦਿਲ ਪਵਿੱਤਰ ਹੈ।" ਯੂਨਾਨੀ ਦਾਰਸ਼ਨਿਕ ਪਲੋਟੀਨਸ ਵੀ ਆਖਦਾ ਹੈ ਕਿ ਜਿਵੇਂ ਅੱਖ ਜੇਕਰ ਸੂਰਜ ਦੀ ਤਰ੍ਹਾਂ ਨਾ ਹੋਵੇ ਤਾਂ ਸੂਰਜ ਨੂੰ ਦੇਖ ਨਹੀਂ ਸਕਦੀ, ਉਸੇ ਤਰ੍ਹਾਂ ਆਤਮਾ ਪਰਮਾਤਮਾ ਨੂੰ ਉਦੋਂ ਤਕ ਦੇਖ ਨਹੀਂ ਸਕਦੀ, ਜਦੋਂ ਤਕ ਇਹ ਰੱਬ ਵਰਗੀ ਨਾ ਹੋਵੇ। ਇਸ ਕਰਕੇ ਪੂਰਬ ਅਤੇ ਪੱਛਮ ਦੇ ਰਹੱਸਵਾਦੀ ਮੰਨਦੇ ਹਨ ਕਿ ਰੱਬ ਦੇ ਦਰਸ਼ਨ ਕਰਨ ਲਈ ਆਪੇ ਤੋਂ ਸੁਆਰਥ ਅਤੇ ਵਿਸ਼ੇ ਭੋਗਾਂ ਦੀ ਲਾਲਸਾ ਦੂਰ ਕਰਨੀ ਬੁਨਿਆਦੀ ਜ਼ਰੂਰਤ ਹੈ। ਜੋ ਪਰਮਉੱਚ ਨੂੰ ਪੁੱਜਣਗੇ ਉਨ੍ਹਾਂ ਲਈ ਆਪੇ ਦਾ ਤਿਆਗ, ਆਪੇ ਤੋਂ ਉਦਾਸੀਨਤਾ, ਆਪੇ ਦਾ ਵਿਨਾਸ਼ ਜ਼ਰੂਰੀ ਲੋੜਾਂ ਹਨ। ਇਸ ਤਰ੍ਹਾਂ ਸਭ ਸਰੀਰਕ ਅਤੇ ਪਦਾਰਥਕ ਇੱਛਾਵਾਂ ਵਾਸ਼ਨਾਵਾਂ ਦੇ ਪੂਰਨ ਤਿਆਗ ਉਪਰੰਤ ਹੀ ਪਰਮਾਤਮਾ ਦੇ ਮੇਲ ਲਈ ਦਰਵਾਜ਼ਾ ਖੁੱਲ੍ਹਦਾ ਹੈ।

ਚੌਥੇ ਰਹੱਸਵਾਦੀ ਦੇ ਰੱਬੀ ਮੇਲ ਦੇ ਮਾਰਗ ਦੀ ਅਗਵਾਈ ਪ੍ਰੇਮ ਰਾਹੀਂ ਹੁੰਦੀ ਹੈ। ਆਪਾ ਜੋ ਰੱਬੀ ਰਾਹ ਦੇ ਮੇਲ ਦੀ ਬੁਨਿਆਦੀ ਰੁਕਾਵਟ ਹੈ, ਕੇਵਲ ਪਿਆਰ ਨਾਲ ਜਿੱਤਿਆ ਜਾ ਸਕਦਾ ਹੈ। ਕੇਵਲ ਤੇ ਕੇਵਲ ਪਿਆਰ ਨਾਲ ਹੀ ਪੁਨਰ-ਮਿਲਣ ਸੰਭਵ ਹੋ ਸਕਦਾ ਹੈ। ਰਹੱਸਵਾਦੀ ਪਰਮਾਤਮਾ ਨੂੰ ਆਪਣਾ ਪਿਆਰ ਮੰਨ ਕੇ ਪਿਆਰ ਦੀ ਸਾਧਨਾ ਕਰਦਾ ਹੈ ਅਤੇ ਪਿਆਰ ਦੀ ਸਾਧਨਾ ਦਾ ਅਰਥ-ਪੂਰਣ ਆਪਾ ਮਿਟਾ ਕੇ ਕੇਵਲ ਪਿਆਰੇ ਦੇ ਮਿਲਾਪ ਦੀ ਇੱਕੋ ਇੱਕ ਆਸ ਹੈ (*Understanding Mysticism,* P. 21-22) ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਆਤਮਾ ਦੀ, ਅੰਤਰਸੂਝ ਦੀ ਇੰਦਰੀ ਦੀ ਮਾਨਤਾ, ਮਨੁੱਖ ਦੀ ਦੈਵੀ ਪ੍ਰਕਿਰਤੀ ਵਿਚ ਵਿਸ਼ਵਾਸ ਆਪੇ ਦੀ ਸ਼ੁੱਧੀ ਲਈ ਅਮਲੀ ਸਾਧਨਾ ਅਤੇ ਪਿਆਰ ਦੀ ਟੇਕ ਰਹੱਸਵਾਦੀ ਜੀਵਨ ਦੀਆਂ ਬੁਨਿਆਦੀ ਸ਼ਰਤਾਂ ਹਨ।

ਰਹੱਸਵਾਦ ਦੇ ਸਰੂਪ ਦਾ ਬਿਆਨ ਕਰਦਿਆਂ ਹੁਣ ਤਕ ਇਹ ਗੱਲ ਭਲੀ ਭਾਂਤ ਸਪਸ਼ਟ ਹੈ ਕਿ ਰਹੱਸਵਾਦ ਕਿਸੇ ਦਾਰਸ਼ਨਿਕ ਸਿਧਾਂਤ ਨਾਲੋਂ ਅੰਤਰੀਵੀ ਅਤੇ ਅਧਿਆਤਮਕ ਅਮਲ ਵੱਧ ਹੁੰਦਾ ਹੈ। ਮੱਧ ਯੁੱਗ ਦੀ ਰਹੱਸਵਾਦੀ ਜੀਵਨ ਸੰਬੰਧੀ ਮਹੱਤਵਪੂਰਨ ਰਚਨਾ *The Cloud of Unknowing* ਦਾ ਲਿਖਾਰੀ ਲਿਖਦਾ ਹੈ ਕਿ 'ਰੱਬ ਨੂੰ ਤਾਂ ਪਿਆਰ ਕਰਨਾ ਚਾਹੀਦਾ ਹੈ (ਉਸ ਬਾਰੇ) ਸੋਚਣਾ ਨਹੀਂ ਚਾਹੀਦਾ। ਸਪਸ਼ਟ ਹੈ ਕਿ ਰਹੱਸਵਾਦੀ ਸਾਧਨਾ ਰਹੱਸਵਾਦ ਦਾ ਕੇਂਦਰੀ ਤੱਤ ਹੁੰਦਾ ਹੈ। Van der Leeuw ਲਿਖਦਾ ਹੈ ਕਿ ਰਹੱਸਵਾਦ ਦਾ ਇਕ ਹੋਰ ਬੁਨਿਆਦੀ ਲੱਛਣ ਇਸ ਦਾ ਪ੍ਰਾਪਤੀ

ਮਾਰਗ ਹੁੰਦਾ ਹੈ। ਜਿਹੜਾ ਕਈ ਪੜਾਵਾਂ ਅਤੇ ਅਵਸਥਾਵਾਂ ਤਾਂ ਭਾਵੇਂ ਅੱਡ-ਅੱਡ ਧਰਮਾਂ ਵਿਚ ਅੱਡ-ਅੱਡ ਰੂਪਾਂ ਵਿਚ ਬਿਆਨ ਕੀਤੀਆਂ ਗਈਆ ਹਨ ਪਰ ਇਨ੍ਹਾਂ ਦੀ ਬੁਨਿਆਦੀ ਹੋਂਦ ਅਤੇ ਲੋੜ ਸਭ ਨੇ ਮਹਿਸੂਸ ਕੀਤੀ ਹੈ। ਇਸ ਸਾਧਨਾ ਵਿਚ 'ਤਪ', 'ਪਿਆਰ' ਆਦਿ ਦੇ ਅੰਤਰੀਵੀ ਮਾਰਗ ਦੁਆਰਾ 'ਚੁਪ', 'ਨੀਂਦ', 'ਖਲਾਅ', 'ਸੁੰਨ' ਦੀ ਪਰੀਪੂਰਣ ਅਵਸਥਾ 'ਤੇ ਪੁੱਜ ਜਾਣ ਦਾ ਜ਼ਿਕਰ ਥੋੜੇ-ਥੋੜੇ ਅੰਤਰ ਨਾਲ ਸਾਭ ਧਰਮਾਂ ਵਿਚ ਮਿਲ ਜਾਂਦਾ ਹੈ। ਅਸਲ ਵਿਚ ਰਹੱਸਵਾਦੀ ਸਾਧਕ ਪਿਆਰ ਦੇ ਮਾਰਗ ਰਾਹੀਂ, ਜਿਹੜਾ ਨਿਸ਼ਚੇ ਹੀ ਮੌਤ ਦੀ ਵਾਦੀ ਵਿੱਚੋਂ ਦੀ ਗੁਜ਼ਰਦਾ ਹੈ; 'ਸਰਬ ਸੰਪੰਨਤਾ', 'ਵਜਦ', 'ਵਿਸਮਾਦ' ਦੀ ਅਵਸਥਾ ਪ੍ਰਾਪਤ ਕਰਦਾ ਹੈ (ਉਕਤ)।

ਰੱਬੀ ਮੇਲ ਦੀ ਅਜਿਹੀ ਅੰਤਰੀਵੀ ਆਤਮਿਕ ਸਾਧਨਾ ਨੂੰ ਵੱਖਰੇ-ਵੱਖਰੇ ਧਰਮਾਂ ਵਿਚ ਜਾਂ ਵੱਖਰੇ-ਵੱਖਰੇ ਰਹੱਸ ਸਾਧਕਾਂ ਨੇ ਵੱਖਰੇ-ਵੱਖਰੇ ਰੂਪਾਂ ਵਿਚ ਬਿਆਨ ਕੀਤਾ ਹੈ। ਇਸ ਸੰਬੰਧੀ ਕਿਸੇ ਆਤਮ ਸਿਧਾਂਤ ਦਾ ਨਿਰਮਾਣ ਕਰਨਾ ਔਖਾ ਹੈ ਫਿਰ ਵੀ ਅਜਿਹੀ ਸਾਧਨਾ ਸਬੰਧੀ ਇਤਨਾ ਕੁ ਤਾਂ ਨਿਸ਼ਚੇ ਨਾਲ ਆਖਿਆ ਜਾ ਸਕਦਾ ਹੈ ਕਿ ਇਸ ਸਾਧਨਾ ਵਿਚ ਮਨ ਨੂੰ ਬਾਹਰੀ ਸੰਸਾਰ ਵੱਲੋਂ ਮੋੜ ਕੇ ਤਾਤਵਿਕ ਸੰਸਾਰ ਨਾਲ ਮੇਲਾਣ ਦੇ ਯਤਨ ਹੁੰਦੇ ਹਨ। ਇਸਾਈ ਰਹੱਸਵਾਦ ਵਿਚ ਸ਼ੁੱਧੀਕਰਨ (Purgation) ਜਾਗ (Illumination) ਅਤੇ ਮੇਲ (Unification) ਤਿੰਨ ਪੜਾਅ ਮੰਨੇ ਹਨ। ਸੂਫੀ ਸਾਧਨਾ ਵਿਚ 'ਸ਼ਰੀਅਤ', 'ਤਰੀਕਤ', 'ਮਾਰਫਤ' ਅਤੇ 'ਹਕੀਕਤ' ਦੀਆਂ ਚਾਰ ਅਵਸਥਾਵਾਂ ਦਾ ਜ਼ਿਕਰ ਮਿਲਦਾ ਹੈ। ਹਿੰਦੂ ਸਾਧਨਾ ਵਿਚ 'ਜਾਗਤ੍ਰ', 'ਸੁਪਨ', 'ਸੁਖੋਖਤ', 'ਤੁਰੀਆ' ਦੀਆਂ ਚਾਰ ਅਵਸਥਾਵਾਂ ਦਾ ਜ਼ਿਕਰ ਹੈ। ਸਿੱਖ ਸਾਧਨਾ ਦੇ ਪੰਜ ਖੰਡ-ਧਰਮ ਖੰਡ, ਗਿਆਨ ਖੰਡ, ਕਰਮ ਖੰਡ, ਸਰਮ ਖੰਡ, ਸਚ ਖੰਡ ਇਨ੍ਹਾਂ ਅੰਤਰੀਵੀ ਅਵਸਥਾਵਾਂ ਦਾ ਵਰਣਨ ਹਨ।

ਰਹੱਸਵਾਦੀ ਸਾਧਨਾ ਦੇ ਵਿਚਾਰ ਨੂੰ ਹੋਰ ਸਪਸ਼ਟ ਰੂਪ ਵਿਚ ਸਮਝਣ ਲਈ ਅਸੀਂ ਸੰਖੇਪ ਵਿਚ ਸੂਫੀ ਸਾਧਨਾ ਦੀ ਉਦਾਹਰਨ ਦੇਖ ਸਕਦੇ ਹਾਂ; ਮੁੱਢ ਵਿਚ ਸਾਲਿਕ (ਸਾਧਕ) ਕਿਸੇ ਸ਼ੇਖ, ਪੀਰ ਕੋਲ ਜਾ ਕੇ ਤੋਬਾ ਕਰਦਾ ਹੈ ਦੁਨੀਆ ਦੇ ਤਿਆਗ ਅਤੇ ਰੱਬੀ ਪਿਆਰ ਲਈ। ਸ਼ੇਖ ਆਪਣੇ ਮੁਰੀਦ ਨੂੰ ਕੁਝ ਸਰੀਰਕ ਸਾਧਨਾਵਾਂ ਅਤੇ ਜ਼ਿਕਰ ਲਈ ਰੱਬੀ ਨਾਮ ਦੱਸ ਦਿੰਦਾ ਹੈ। ਇਸ ਤਰ੍ਹਾਂ ਸ਼ੇਖ ਦੀ ਅਗਵਾਈ ਵਿਚ ਮੁਰੀਦ ਦੀ ਆਤਮਿਕ ਸਾਧਨਾ ਸ਼ੁਰੂ ਹੁੰਦੀ ਹੈ। ਮੁਰੀਦ ਨੂੰ ਸ਼ੇਖ ਦੇ ਹੱਥਾਂ ਵਿਚ ਮੁਰਦੇ ਦੀ ਤਰ੍ਹਾਂ ਆਪਣੇ ਆਪ ਨੂੰ ਸੌਂਪਣਾ ਪੈਂਦਾ ਹੈ, ਤਾਂ ਕਿ ਉਹ ਜਿਵੇਂ ਚਾਹੇ, ਉਸ ਨੂੰ ਸਾਧ ਸਕੇ। 'ਗਰੀਬੀ', 'ਤਪ', 'ਤਿਆਗ' ਅਤੇ 'ਪਿਆਰ' ਆਦਿ ਇਸ ਅੰਤਰੀਵੀ ਸਾਧਨਾ ਦੇ ਜ਼ਰੂਰੀ ਅੰਗ ਹੁੰਦੇ ਹਨ। ਸਭ ਮੁਕਾਮ (Stages) ਤੇ ਹਾਲ (States) ਪਾਰ ਕਰਕੇ ਸਾਧਕ ਗਿਆਨ (ਮਾਰਫਿਤ) ਪ੍ਰਾਪਤ ਕਰਦਾ ਹੈ। ਇਹ ਅਵਸਥਾ ਉਸ ਦੀ ਨਫਸ ਨੂੰ ਮਾਰਨ ਤੇ ਸਾਧਨ ਨਾਲ ਪ੍ਰਾਪਤ ਹੁੰਦੀ ਹੈ। ਇਸ ਨੂੰ 'ਫਨਾ' ਜਾਂ ਆਪੇ ਨੂੰ ਖਤਮ ਕਰ ਲੈਣ ਦੀ ਅਵਸਥਾ ਕਿਹਾ ਜਾਂਦਾ ਹੈ। ਇਹ ਮਨੁੱਖ ਦੇ ਦੁਨਿਆਵੀ ਆਪੇ ਦੀ ਮੌਤ ਅਤੇ ਅਧਿਆਤਮਕ ਆਪੇ

ਦੀ ਜਾਗ ਦੀ ਅਵਸਥਾ ਹੈ। ਇਸ ਤੋਂ ਬਾਅਦ ਰੱਬੀ ਮੇਲ ਤੇ ਰੱਬ ਵਿਚ ਸਦੀਵੀ ਜੀਵਨ (ਬਕਾ) ਦੀ ਪ੍ਰਾਪਤੀ ਹੁੰਦੀ ਹੈ। ਸਾਧਨਾ ਮਾਰਗ 'ਤੇ ਤਾਂ ਹਰ ਕੋਈ ਤੁਰਨ ਦੀ ਇੱਛਾ ਕਰ ਸਕਦਾ ਹੈ। ਪਰ ਇਹ 'ਬਕਾ' ਦੀ ਅਵਸਥਾ ਕਿਸੇ ਭਾਗਾਂ ਵਾਲੇ ਨੂੰ ਹੀ ਪ੍ਰਾਪਤ ਹੁੰਦੀ ਹੈ। ਸੂਫੀ ਸਾਧਨਾ ਦਾ ਅੰਤਿਮ ਪੜਾਅ ਹੈ ਹਕੀਕਤ 'ਤੇ ਪੁੱਜ ਜਾਣਾ। 'ਹੱਕ', 'ਸੱਚ' ਨੂੰ ਪ੍ਰਾਪਤ ਕਰ ਲੈਣਾ।

ਜਿਵੇਂ ਕਿ ਅਸੀਂ ਸੂਫੀ ਸਾਧਨਾ ਦੇ ਸੰਖੇਪ ਬਿਆਨ ਵਿਚ ਵੀ ਦੇਖ ਸਕਦੇ ਹਾਂ ਕਿ ਅੰਤਰੀਵੀ ਸਾਧਨਾ ਨੂੰ ਪੜਾਵਾਂ ਅਤੇ ਅਵਸਥਾਵਾਂ ਵਿਚ ਵੰਡਿਆ ਗਿਆ ਹੈ। ਇਹ ਪੜਾਅ ਅਤੇ ਅਵਸਥਾਵਾਂ ਰਹੱਸ ਸਾਧਨਾ ਦੇ ਦੋ ਸਿਰਿਆਂ ਨਾਲ ਸੰਬੰਧਿਤ ਹਨ। ਇਸ ਵਿਚ ਸਾਧਕ ਦਾ 'ਪਿਆਰ' ਅਤੇ ਰੱਬ ਦੀ 'ਮਿਹਰ' ਦੋਵੇਂ ਘੁਲੇ ਮਿਲੇ ਹੁੰਦੇ ਹਨ। ਇਹ ਨਹੀਂ ਕਿਹਾ ਜਾ ਸਕਦਾ ਕਿ ਸਾਧਕ ਦੇ ਨਿਰੇ ਪੂਰੇ ਨਿੱਜੀ ਯਤਨਾਂ ਨਾਲ ਇਸ ਮਾਰਗ ਦਾ ਅੰਤ ਪ੍ਰਾਪਤ ਕੀਤਾ ਜਾ ਸਕਦਾ ਹੈ। ਪ੍ਰਸਿੱਧ ਸੂਫੀ ਰਾਬੀਆ ਸੰਬੰਧੀ ਤਾਂ ਇੱਥੋਂ ਤਕ ਕਿਹਾ ਗਿਆ ਹੈ: ਕਿਸੇ ਨੇ ਰਾਬੀਆ ਨੂੰ ਕਿਹਾ, "ਮੈਂ ਬਹੁਤ ਪਾਪ ਕੀਤੇ ਹਨ, ਜੇਕਰ ਮੈਂ ਪਸਚਾਤਾਪ ਕਰ ਕੇ ਰੱਬ ਵੱਲ ਲੱਗਾਂ ਤਾਂ ਕੀ ਉਹ ਮਿਹਰ ਕਰਕੇ ਮੇਰੇ ਵੱਲ ਆਵੇਗਾ?" "ਨਹੀਂ" ਉਹਨੇ ਉੱਤਰ ਦਿੱਤਾ, "ਪਰ ਜੇ ਉਹ ਤੇਰੇ ਵੱਲ ਮੁੜੇ, ਤਾਂ ਤੂੰ ਉਹਦੇ ਵੱਲ ਮੁੜੇਗਾ" (Nicholsin, *The Mystics of Islam,* P.3)। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸਾਰੀ ਅਧਿਆਤਮਕ ਸਾਧਨਾ ਰੱਬੀ ਮਿਹਰ ਕਰਕੇ ਸ਼ੁਰੂ ਤੇ ਸੰਪੰਨ ਹੁੰਦੀ ਹੈ। ਪਰੰਤੂ ਇਹ ਵੀ ਸੱਚ ਹੈ ਕਿ ਅਜਿਹੀ ਸਾਧਨਾ ਵਿਚ ਚੇਤੰਨ ਮਨੁੱਖੀ ਅਮਲ ਵੀ ਬਹੁਤ ਜ਼ਰੂਰੀ ਅੰਗ ਹੁੰਦੇ ਹਨ।

ਅਜਿਹੇ ਅਧਿਆਤਮਕ ਅਨੁਭਵ ਨੂੰ ਪਰਮਸੱਚ ਦੇ ਵੱਖਰੇ-ਵੱਖਰੇ ਸਰੂਪਾਂ ਦੇ ਕਿਆਸ ਅਤੇ ਸਾਧਨਾ ਅਤੇ ਅਨੁਭਵ ਦੇ ਵੱਖਰੇ-ਵੱਖਰੇ ਰੂਪਾਂ ਕਾਰਨ ਵੱਖ-ਵੱਖ ਕਰ ਕੇ ਬਿਆਨ ਕੀਤਾ ਹੈ ਜਿਵੇਂ ਕਿ 'ਨਰਮ' ਤੇ 'ਅੰਤਿਮ', 'ਬਾਹਰਮੁਖੀ' ਅਤੇ 'ਅੰਤਰਮੁਖੀ', 'ਈਸ਼ਵਰਵਾਦੀ' ਅਤੇ 'ਅਨੀਸ਼ਵਰਵਾਦੀ' ਆਦਿ ਜਾਂ ਭਾਰਤੀ ਧਰਮਾਂ ਵਿਚ ਭਾਵਨਾ, ਇੱਛਾ, ਵਿਚਾਰ ਅਨੁਸਾਰ ਭਗਤੀ, ਕਰਮ, ਗਿਆਨ ਆਦਿ। ਪਰੰਤੂ ਅਧਿਆਤਮਕ ਅਨੁਭਵ ਦਾ ਕੋਈ ਵੀ ਨਿਸ਼ਚਿਤ ਰੂਪ ਵਿਚ ਅੰਤਿਮ ਵਰਗੀਕਰਣ ਕਰਨਾ ਸੰਭਵ ਨਹੀਂ ਹੈ। ਧਾਰਮਿਕ ਪਰੰਪਰਾਵਾਂ ਦੀ ਗੱਲ ਛੱਡੋ, ਇੱਥੇ ਤਾਂ ਜਿੰਨੇ ਰਹੱਸਵਾਦੀ ਸਾਧਨ ਉਤਨੇ ਅਨੁਭਵ ਦੇ ਰੂਪ, ਦੀ ਗੱਲ ਜ਼ਿਆਦਾ ਢੁੱਕਵੀਂ ਹੈ।

ਅਖੀਰ 'ਤੇ ਅਸੀਂ ਆਖ ਸਕਦੇ ਹਾਂ ਕਿ ਰਹੱਸਵਾਦ ਸਭ ਧਰਮਾਂ ਦਾ ਕੇਂਦਰੀ ਤੱਤ ਹੁੰਦਾ ਹੈ ਕਿਸੇ ਇਕ ਧਰਮ ਦਾ ਵਿਸ਼ੇਸ਼ ਲੱਛਣ ਨਹੀਂ। ਇਸ ਦੀ ਸਾਧਨਾ ਅਤੇ ਅਨੁਭਵ ਸੰਬੰਧੀ ਜਿਤਨੇ ਮਰਜ਼ੀ ਵਖਰੇਵੇਂ ਦੇਖੇ ਜਾ ਸਕਦੇ ਹੋਣ ਇਸ ਦੇ ਅੰਤਿਮ ਰੂਪਾਂ ਵਿਚ ਬੁਨਿਆਦੀ ਸਾਂਝ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਜਿੱਥੇ ਸੀਮਤ ਆਪਾ ਆਪਣੀ ਹੋਂਦ ਖੋ ਕੇ ਆਪਣੇ ਮੂਲ ਸ੍ਰੋਤ ਵਿਚ ਸਮਾ ਜਾਂਦਾ ਹੈ।

■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਮਨ

*-ਡਾ. ਧਰਮ ਸਿੰਘ**

ਨਵੀਂ ਅਤੇ ਪੁਰਾਣੀ ਪੰਜਾਬੀ ਵਿਚ ਬੇਸ਼ੱਕ 'ਮਨ' ਇਕ ਆਮ ਪ੍ਰਚਲਿਤ ਅਤੇ ਸਾਧਾਰਨ ਸ਼ਬਦ ਹੈ, ਪਰੰਤੂ ਗੁਰਬਾਣੀ ਵਿਚ ਇਹ ਵਿਸ਼ੇਸ਼ ਅਰਥਾਂ ਦਾ ਧਾਰਨੀ ਹੈ; ਜਿਸ ਦੀਆਂ ਅੱਗੇ ਕਈ ਪਰਤਾਂ ਅਤੇ ਰੰਗ ਹਨ। ਗੁਰਬਾਣੀ ਵਿਚ 'ਮਨ' ਇਕ ਸੰਕਲਪ ਹੈ, ਜਿਸ ਨੂੰ ਹੋਰ ਕਈ ਸਮਾਨ-ਅਰਥਕ ਸ਼ਬਦਾਂ ਦੀ ਮਦਦ ਨਾਲ ਸੂਚਿਤ ਅਤੇ ਹੋਰ ਸਪਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ। ਅੰਗਰੇਜ਼ੀ ਸ਼ਬਦ Mind+ Psyche ਵੀ ਇਨ੍ਹਾਂ ਅਰਥਾਂ ਦੇ ਸੂਚਕ ਹਨ। ਫ਼ਾਰਸੀ ਸ਼ਬਦ 'ਨਫ਼ਸ' ਹੈ, ਜਿਸ ਦਾ ਅਗਲਾ ਵਿਸਤਾਰ ਨਫ਼ਸਕੁਸ਼ੀ ਅਰਥਾਤ ਮਨ ਨੂੰ ਜਾਂ ਵਿਕਾਰਾਂ ਨੂੰ ਮਾਰਨਾ ਹੈ।

ਮਨੁੱਖੀ ਸਰੀਰ ਵਿਚ ਮਨ ਇਕ ਅਜਿਹਾ ਸੂਖਮ ਤੱਤ ਹੈ ਜੋ ਉਸ ਦੀਆਂ ਸ਼ਕਤੀਆਂ ਅਤੇ ਹਰ ਪ੍ਰਕਾਰ ਦੀਆ ਕਿਰਿਆਵਾਂ ਸੰਚਾਲਿਤ ਕਰਦਾ ਹੈ। ਇਹ ਇਕ ਮਨੋਬਿਰਤੀ ਜਾਂ ਅਵਸਥਾ ਹੈ ਜੋ ਹਰ ਘੜੀ ਵੱਖਰੇ-ਵੱਖਰੇ ਪ੍ਰਭਾਵਾਂ ਅਧੀਨ ਬੜੀ ਛੇਤੀ ਬਦਲਦੀ ਰਹਿੰਦੀ ਹੈ ਅਤੇ ਬਹੁਤੀ ਵਾਰੀ ਇਹ ਮਾੜੇ ਪ੍ਰਭਾਵਾਂ ਕਰਕੇ ਬੜੀ ਛੇਤੀ ਬਦਲ ਜਾਂਦੀ ਹੈ। ਮਨ ਨੂੰ ਕਾਬੂ ਵਿਚ ਰੱਖਣ ਜਾਂ ਜਿੱਤਣ ਨੂੰ ਜਗ ਜਿੱਤਣ ਦੇ ਬਰਾਬਰ ਮੰਨਿਆ ਗਿਆ ਹੈ। ਸ਼ਾਇਦ ਇਸੇ ਲਈ ਗੁਰਬਾਣੀ ਵਿਚ ਮਨ ਦੀ ਵਿਸ਼ੇਸ਼ ਅਤੇ ਵਿਆਪਕ ਰੂਪ ਵਿਚ ਚਰਚਾ ਹੋਈ ਹੈ। ਵੱਡੇ ਅਰਥਾਂ ਵਿਚ ਮਨ ਅਸਲ ਵਿਚ ਮਨੁੱਖ ਦਾ ਹੀ ਪਰਿਆਇਵਾਚੀ ਬਣ ਨਿੱਬੜਿਆ ਹੈ। ਇਸੇ ਲਈ ਮਨ ਲਈ ਵਰਤੇ ਗਏ ਸੰਬੋਧਨ ਮਨੁੱਖ ਲਈ ਵੀ ਮੰਨੇ ਜਾ ਸਕਦੇ ਹਨ।

'ਸਮ ਅਰਥ ਕੋਸ਼' (ਗਿਆਨੀ ਕਿਰਪਾਲ ਸਿੰਘ) ਅਨੁਸਾਰ ਮਨ ਲਈ ਗੁਰਬਾਣੀ ਵਿਚ ਵਰਤੇ ਗਏ ਸ਼ਬਦਾਂ ਦੀ ਗਿਣਤੀ ਤਕਰੀਬਨ ਤੀਹ ਹੈ, ਜਿਨ੍ਹਾਂ ਵਿੱਚੋਂ ਕੁਝ ਹਨ: ਊਰ, ਹੀਅਰਾ, ਹੀਉ, ਹੀਆ, ਹਿਤ, ਜੀਅ, ਜੀਅਰਾ ਜਾਂ ਜੀਅੜਾ, ਮਨੂਆ ਅਤੇ ਮਨਸ ਆਦਿ ਪ੍ਰਮੁੱਖ ਹਨ। ਇਹ ਇਕ ਦਿਲਚਸਪ ਤੱਥ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਸਾਰੇ ਸੰਬੋਧਨ ਮਨ ਨੂੰ ਹਨ। ਗੁਰੂ ਜੀ ਦੇ ਰਾਗ ਜੈਜਾਵੰਤੀ ਵਿਚ ਅੰਕਿਤ ੫੭ ਸਲੋਕਾਂ ਵਿੱਚੋਂ ਅੱਧਿਆਂ ਵਿਚ ਹਰ ਦੂਜੀ ਪੰਕਤੀ ਵਿਚ "ਰੇ ਮਨ" "ਮਨ ਰੇ" ਅਤੇ "ਕਹੁ ਨਾਨਕ ਸੁਨ ਰੇ ਮਨਾ" ਆਦਿ ਵਾਕੰਸ਼ ਆਏ ਹਨ। ਭਾਵੇਂ ਵਧੇਰੇ ਸ਼ਬਦ ਮਨ ਹੀ ਵਰਤਿਆ ਗਿਆ ਹੈ, ਪਰ ਕਿਤੇ-ਕਿਤੇ ਚਿੱਤ (ਚੀਤ) ਅਤੇ ਹੀਆ ਆਦਿ ਵੀ ਹਨ।

ਗੁਰਬਾਣੀ ਦੀ ਦਲੀਲ ਹੈ ਕਿ ਜੀਵਾਤਮਾ ਮਾਇਆ ਦੇ ਪ੍ਰਭਾਵ ਕਾਰਨ ਪੰਜ ਵਿਕਾਰਾਂ ਵਿਚ ਫਸ ਕੇ ਖ਼ੁਆਰ ਹੁੰਦੀ ਹੈ:

*-ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ॥*

**ਪ੍ਰੋਫੈਸਰ ਤੇ ਸਾਬਕਾ ਮੁਖੀ, ਪੰਜਾਬੀ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੮੮੯-੩੯੮੦੮*

*ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ॥* *(ਪੰਨਾ ੨੧੯)*

*-ਭੂਲਿਓ ਮਨੁ ਮਾਇਆ ਉਰਝਾਇਓ॥*

*ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥* *(ਪੰਨਾ ੭੦੨)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਸਮੇਤ ਗੁਰਬਾਣੀ ਵਿਚ ਮਨ ਦੇ ਕੁਝ ਲੱਛਣ/ਔਗੁਣ ਬਿਆਨ ਕੀਤੇ ਗਏ ਹਨ ਜਿਨ੍ਹਾਂ ਕਰਕੇ ਇਹ ਮਨ ਸਭ ਉਲਝਣਾਂ ਬਖੇੜਿਆਂ ਦਾ ਕਾਰਨ ਬਣਦਾ ਹੈ। ਮਨ ਦੇ ਔਗੁਣ ਇਹ ਹਨ: ਚੰਚਲਤਾ, ਹਉਮੈਂ, ਮਲੀਨਤਾ, ਭਟਕਣ, ਬੇਵਿਸ਼ਵਾਸੀ, ਹਟੀਲਾ (ਹੱਠੀ) ਢੀਠ, ਖੋਟਾ, ਕਾਮ-ਗ੍ਰਸਿਤ, ਲੋਭੀ, ਲਾਪਰਵਾਹ (ਗਾਫਲ) ਆਦਿ। ਇੱਥੇ ਇਹ ਉੱਲੇਖਯੋਗ ਹੈ ਕਿ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਖਮ ਅਤੇ ਅਮੂਰਤ ਮਨ ਨੂੰ ਸਮੂਰਤ ਬਣਾਉਣ ਲਈ ਕਈ ਰੂਪਕ ਵਰਤੇ ਗਏ ਹਨ। ਇਨ੍ਹਾਂ ਰੂਪਕਾਂ ਵਿਚ ਜਾਨਵਰ, ਪੰਛੀ, ਵਸਤਾਂ ਅਤੇ ਹੋਰ ਕਈ ਕੁਝ ਸ਼ਾਮਲ ਹੈ। ਇਨ੍ਹਾਂ ਦਾ ਮਹੱਤਵ ਦੋਹਰਾ ਹੈ। ਇਹ ਜਿੱਥੇ ਮਨ ਵਰਗੀ ਸੂਖਮ ਚੀਜ਼ ਦਾ ਸਮੂਰਤੀਕਰਣ ਕਰਦੇ ਹਨ, ਉੱਥੇ ਇਸ ਦੇ ਗੁਣ-ਲੱਛਣ ਵੀ ਬਿਆਨ ਕਰਦੇ ਹਨ। ਮਿਸਾਲ ਵਜੋਂ ਇਸ ਦਾ ਪਹਿਲਾ ਲੱਛਣ ਹੈ: ਚੰਚਲਤਾ। ਇਸੇ ਲਈ ਇਹ ਅਸਥਿਰ ਹੈ, ਤ੍ਰਿਸ਼ਨਾ ਵਿਚ ਭਟਕਦਾ ਕਿਸੇ ਦੇ ਵੱਸ (ਹੱਥ) ਨਹੀਂ ਆਉਂਦਾ:

*-ਸਾਧੋ ਇਹੁ ਮਨੁ ਗਹਿਓ ਨ ਜਾਈ॥*

*ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ॥* *(ਪੰਨਾ ੨੧੯)*

*-ਮਾਈ ਮਨੁ ਮੇਰੋ ਬਸਿ ਨਾਹਿ॥*

*ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥* *(ਪੰਨਾ ੬੩੨)*

ਮਨ ਦਾ ਦੂਜਾ ਔਗੁਣ ਇਸ ਦਾ ਲੋਭੀ ਹੋਣਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਨ ਨੂੰ ਮੂਰਖ ਦੱਸਦੇ ਹੋਏ ਉਪਦੇਸ਼ ਦਿੰਦੇ ਹਨ ਕਿ ਲੋਭ ਵਿਚ ਗ੍ਰਸਿਤ ਮਨੁੱਖ ਤਾਂ ਕੱਖੋਂ ਹੌਲਾ ਹੋ ਕੇ ਰਹਿ ਜਾਂਦਾ ਹੈ:

*ਮਨ ਰੇ ਕਹਾ ਭਇਓ ਤੈ ਬਉਰਾ॥*

*ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥* *(ਪੰਨਾ ੨੨੦)*

ਇਸੇ ਤਰ੍ਹਾਂ ਇਕ ਹੋਰ ਥਾਂ ਗੁਰੂ ਸਾਹਿਬ ਫੁਰਮਾਉਂਦੇ ਹਨ:

*ਬਿਰਥਾ ਕਹਉ ਕਉਨ ਸਿਉ ਮਨ ਕੀ॥*

*ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥* *(ਪੰਨਾ ੪੧੧)*

ਮਨੁੱਖੀ ਮਨ ਬੜਾ ਹਠੀ, ਢੀਠ ਅਤੇ ਅੜੀਅਲ ਹੈ। ਕਿਸੇ ਵੀ ਸਿੱਖਿਆ ਜਾਂ ਉਪਦੇਸ਼ ਦਾ ਅਸਰ ਇਸ ਉੱਪਰ ਨਹੀਂ ਹੁੰਦਾ। ਮਨ ਦੇ ਹੱਠ ਦੀ ਤੁਲਨਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੁੱਤੇ ਦੀ ਪੂਛ ਨਾਲ ਕਰਦੇ ਹਨ। ਜਿਵੇਂ ਕੁੱਤੇ ਦੀ ਪੂਛ ਸਿੱਧੀ ਨਹੀਂ ਹੁੰਦੀ ਤਿਵੇਂ ਹੀ ਮਨ ਵੀ ਸਿੱਧਾ ਨਹੀਂ ਹੁੰਦਾ:

*ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥* *(ਪੰਨਾ ੫੩੬)*

ਸ੍ਰੀ ਗੁਰੂ ਤੇਗ ਬਹਾਦਰ ਜੀ ਤਾਂ ਇੱਥੋਂ ਤਕ ਫੁਰਮਾਉਂਦੇ ਹਨ ਕਿ ਜਿਨ੍ਹਾਂ ਦੇਹਾਂ ਜਾਂ ਮਨਾਂ ਵਿਚ ਪ੍ਰਭੂ-ਭਗਤੀ ਦਾ ਵਾਸਾ ਨਹੀਂ ਉਨ੍ਹਾਂ ਦੇ ਸਰੀਰ ਸੂਰ ਅਤੇ ਕੁੱਤਿਆਂ

ਦੇ ਸਮਾਨ ਹਨ:

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥* *(ਪੰਨਾ ੧੪੨੬)*

ਮਨ ਦੀ ਮਲੀਨਤਾ ਦਰਸਾਉਣ ਲਈ ਹਾਥੀ ਦਾ ਰੂਪਕ ਗੁਰਬਾਣੀ ਵਿਚ ਵਿਆਪਕ ਪੱਧਰ ਉੱਪਰ ਵਰਤਿਆ ਗਿਆ ਹੈ। ਹਾਥੀ ਲਈ ਮੈਗਲ, ਕੁੰਚਰ, ਗਜ, ਫੀਲ, ਗਜਿੰਦ, ਹਸਤੀ ਅਤੇ ਗੈਵਰ ਆਦਿ ਸਮਾਨ-ਅਰਥੀ ਸ਼ਬਦ ਹਨ। ਆਪਣੀ ਬੇਸਮਝੀ ਜਾਂ ਜੀਵ ਵਿਗਿਆਨਕ ਕਾਰਨਾਂ ਕਰਕੇ ਹਾਥੀ ਮਲੀਨਤਾ ਦਾ ਨੇਮੀ ਹੈ। ਜਿਸ ਨੂੰ ਜਿੰਨਾ ਮਰਜ਼ੀ ਨੁਹਾ-ਧੁਆ ਕੇ ਅਤੇ ਖੁਸ਼ਬੂਆਂ ਲੱਗਾ ਕੇ ਸੰਵਾਰਿਆ ਜਾਵੇ, ਪਰ ਜਿੱਥੇ ਚਿੱਕੜ ਵੇਖੇਗਾ ਉਹ ਉੱਥੇ ਹੀ ਢੇਰੀ ਹੋ ਜਾਵੇਗਾ ਜਾਂ ਚਿੱਕੜ ਦੀ ਸੁੰਡ ਭਰ ਕੇ ਆਪਣੇ ਉੱਤੇ ਉਲੱਦ ਲਵੇਗਾ। ਇਸੇ ਲਈ ਮਨਮੁਖਾਂ ਜਾਂ ਸਾਕਤਾਂ ਦੀ ਵਿਆਖਿਆ ਲਈ *ਜਿਉ ਕੁੰਚਰ ਇਸਨਾਨੁ* ਵਾਕੰਸ਼ ਅਨੇਕ ਥਾਵਾਂ ਉੱਪਰ ਨਜ਼ਰੀਂ ਪੈਂਦੇ ਹਨ। ਇਹੋ ਅਵਸਥਾ ਮਨੁੱਖਾ ਮਨ ਦੀ ਹੈ। ਮਨੁੱਖ ਭਾਵੇਂ ਕਿੰਨੇ ਵੀ ਵਰਤ ਰੱਖੇ, ਤੀਰਥ ਯਾਤਰਾਵਾਂ ਕਰੇ, ਦਾਨ ਦੇਵੇ, ਪਰੰਤੂ ਜੇਕਰ ਉਸ ਦੇ ਮਨ ਵਿਚ ਹੰਕਾਰ ਹੈ ਤਾਂ ਇਹ ਸਾਰੇ ਕਰਮ-ਕਾਂਡ ਵਿਅਰਥ ਹਨ; ਉਸੇ ਤਰ੍ਹਾਂ ਜਿਸ ਤਰ੍ਹਾਂ ਹਾਥੀ ਦਾ ਕੀਤਾ ਹੋਇਆ ਇਸ਼ਨਾਨ:

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥* *(ਪੰਨਾ ੧੪੨੮)*

ਮਨ ਨੂੰ ਮੂਰਖ ਦੀ ਸੰਗਿਆ ਵੀ ਦਿੱਤੀ ਗਈ ਹੈ ਅਤੇ ਜੇ ਰੂਪਕਾਂ ਦੀ ਭਾਸ਼ਾ ਵਿਚ ਗੱਲ ਕਰਨੀ ਹੋਵੇ ਤਾਂ ਇਸ ਲਈ 'ਗਰਧਪ', 'ਗਦਹੁ', 'ਖਰ' ਅਤੇ 'ਖੋਤਾ' ਆਦਿ ਵਰਤੇ ਗਏ ਹਨ:

*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥* *(ਪੰਨਾ ੫੩੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੋਟੇ ਤੌਰ 'ਤੇ ਦੋ ਰੂਪ ਅੰਧਕਾਰਮਈ ਮਨ ਅਤੇ ਪ੍ਰਕਾਸ਼ਮਈ ਮਨ ਬਿਆਨ ਕੀਤੇ ਗਏ ਹਨ। ਅੰਧਕਾਰਮਈ ਮਨ ਵਿਚ ਔਗੁਣ ਹੀ ਔਗੁਣ ਹਨ। ਇਸ ਦੀ ਹੋਰ ਵਿਆਖਿਆ ਕਰਦਿਆਂ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਅਜੋਕੇ ਅੰਧਕਾਰਮਈ ਮਨ ਕਰਕੇ, ਜੋ ਦੁਨਿਆਵੀ ਲਾਲਸਾਵਾਂ ਵਿਚ ਖੱਚਿਤ ਹੈ, ਪਰਮਾਤਮਾ ਦਾ ਲਖਨ ਕਿਵੇਂ ਲਖਿਆ ਜਾ ਸਕਦਾ ਹੈ:

*ਮਾਈ ਮੈ ਕਿਹਿ ਬਿਧਿ ਲਖਉ ਗੁਸਾਈ॥*
*ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ॥* *(ਪੰਨਾ ੬੩੨)*

ਸੋਰਠਿ ਰਾਗ ਵਿਚਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਾਰੇ ਬਾਰ੍ਹਾਂ ਦੇ ਬਾਰ੍ਹਾਂ ਸ਼ਬਦ ਕੇਵਲ ਮਨ ਨੂੰ ਹੀ ਸਮਝਾਉਣੀਆਂ ਮਾਤਰ ਹੀ ਹਨ ਕਿ ਕਿਵੇਂ ਉਸ ਨੇ ਪ੍ਰਭੂ ਦਾ ਸਿਮਰਨ ਕਰ ਕੇ ਅਤੇ ਦੁਨਿਆਵੀ ਲਾਲਸਾਵਾਂ ਤੋਂ ਉੱਪਰ ਉੱਠ ਕੇ ਉੱਚ ਆਤਮਿਕ ਅਵਸਥਾ ਪ੍ਰਾਪਤ ਕਰਨੀ ਹੈ। ਸਿਮਰਨ ਕਿਸ ਤਰ੍ਹਾਂ ਕੀਤਾ ਜਾਵੇ, ਜੋ ਇਲਾਹੀ ਦਰਗਾਹ ਵਿਚ ਵੀ ਪ੍ਰਵਾਨ ਹੋ ਸਕੇ? ਇਸ ਨੂੰ ਦ੍ਰਿੜ੍ਹ ਕਰਨ ਲਈ ਗੁਰੂ ਸਾਹਿਬ ਨੇ ਆਪਣੇ ਇਕ ਹੀ ਸ਼ਬਦ ਵਿਚ ਗਨਿਕਾ, ਧ੍ਰੂਅ ਅਤੇ ਅਜਾਮਲ ਦੇ ਪੌਰਾਣਿਕ

ਦ੍ਰਿਸ਼ਟਾਂਤ ਦੇ ਦੇ ਸਪਸ਼ਟ ਕੀਤਾ ਹੈ:

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥*
*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥੧॥ਰਹਾਉ॥*
*ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥*
*ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥੧॥*
*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥੨॥*
*ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥*
*ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥੩॥* *(ਪੰਨਾ ੬੩੨)*

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਮਨ ਇਕ ਕੇਂਦਰੀ ਥੀਮਿਕ ਇਕਾਈ ਹੈ; ਜਿਸ ਬਾਰੇ ਚਰਚਾ ਦੇ ਤਿੰਨ ਧਰਾਤਲ ਬਣਦੇ ਹਨ। ਪਹਿਲੇ ਵਿਚ ਮਨ ਦੇ ਔਗੁਣ ਜਾਂ ਲੱਛਣ ਅਤੇ ਉਸ ਦੇ ਮਾਇਆ ਦੇ ਪ੍ਰਭਾਵ ਕਾਰਨ ਵਿਚਲਿਤ ਹੋਣ ਦੇ ਕਾਰਨਾਂ ਉੱਪਰ ਰੋਸ਼ਨੀ ਪਾਈ ਗਈ ਹੈ, ਦੂਜੇ ਵਿਚ ਵਿਚਲਿਤ ਮਨ ਦੇ ਪ੍ਰਭਾਵ ਰੇਖਾਂਕਿਤ ਕੀਤੇ ਗਏ ਹਨ ਤੇ ਤੀਜੇ ਵਿਚ ਸਮੱਸਿਆਵਾਂ ਦਾ ਸਮਾਧਾਨ ਹੈ। ਟਿਕੇ ਹੋਏ ਮਨ ਦੀ ਅਵਸਥਾ ਦਾ ਉੱਲੇਖ ਵੀ ਕਿਧਰੇ-ਕਿਧਰੇ ਸੰਕੇਤ ਮਾਤਰ ਹੈ। ਜਦ ਮਨ ਮਾਇਆਵੀ ਪ੍ਰਭਾਵਾਂ ਤੋਂ ਮੁਕਤ ਹੋ ਜਾਂਦਾ ਹੈ ਤਾਂ ਸਹਿਜਮਈ ਅਵਸਥਾ ਵਿਚ ਆ ਜਾਂਦਾ ਹੈ:

*ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ॥* *(ਪੰਨਾ ੬੮੫)*

■

## ਪਿੰਡ ਮਾਹਲ ਵਿਖੇ ਗੁਰਮਤਿ ਕੈਂਪ

ਬੀਬੀ ਹਰਪ੍ਰੀਤ ਕੌਰ ਖਾਲਸਾ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਮੈਂਬਰ ਸਾਹਿਬਾਨ ਸ. ਮਗਵਿੰਦਰ ਸਿੰਘ ਖਾਪੜਖੇੜੀ ਅਤੇ ਸ. ਗੁਰਿੰਦਰਪਾਲ ਸਿੰਘ ਰਣੀਕੇ ਦੀ ਅਗਵਾਈ ਹੇਠ ੨੯ ਜੁਲਾਈ ਤੋਂ ੧੩ ਅਗਸਤ, ੨੦੧੭ ਤਕ ਪਿੰਡ ਮਾਹਲ ਵਿਖੇ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ਲੱਗਭਗ ੭੦ ਵਿਦਿਆਰਥੀਆਂ ਨੇ ਗੁਰਮਤਿ ਦੀ ਵਿੱਦਿਆ ਪ੍ਰਾਪਤ ਕੀਤੀ। ਇਸ ਗੁਰਮਤਿ ਕੈਂਪ ਵਿਚ ਵਿਦਿਆਰਥੀਆਂ ਨੂੰ ਕਵਿਤਾ ਗਾਇਨ, ਕੀਰਤਨ ਗਾਇਨ ਅਤੇ ਦਸਤਾਰਬੰਦੀ ਦੀ ਸਿਖਲਾਈ ਵੀ ਦਿੱਤੀ ਗਈ। ਇਸ ਤਹਿਤ ੧੩ ਅਗਸਤ, ੨੦੧੭ ਨੂੰ ਪਿੰਡ ਮਾਹਲ ਦੇ ਗੁਰਦੁਆਰਾ ਸਾਹਿਬ ਵਿਚ ਵਿਸ਼ੇਸ਼ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਵਿਦਿਆਰਥੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਰਟੀਫਿਕੇਟ ਅਤੇ ਮੈਡਲ ਵੀ ਦਿੱਤੇ ਗਏ।

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ: ਮਾਨਵ-ਅਧਿਕਾਰਾਂ ਦੇ ਰਾਖੇ

*-ਡਾ. ਕੁਲਦੀਪ ਕੌਰ**

ਫਰਾਂਸ ਦੀ ਰਾਸ਼ਟਰੀ ਸਭਾ ਨੇ ੧੭੮੯ ਈ. ਵਿਚ ਮਾਨਵ-ਅਧਿਕਾਰਾਂ ਨੂੰ ਆਪਣੇ ਸੰਵਿਧਾਨ ਵਿਚ ਸ਼ਾਮਲ ਕੀਤਾ ਸੀ। ਫਰਾਂਸੀਸੀ ਕ੍ਰਾਂਤੀ ਦਾ ਨਾਅਰਾ ਸੁਤੰਤਰਤਾ, ਸਮਾਨਤਾ ਅਤੇ ਭਾਈਚਾਰਾ ਸੀ। ੧੭੮੯ ਈ. ਵਿਚ ਹੀ ਲਾਗੂ ਹੋਏ ਅਮਰੀਕਾ ਦੇ ਮੌਜੂਦਾ ਸੰਵਿਧਾਨ ਵਿਚ ਪਹਿਲੀਆਂ ਨੌ ਸੋਧਾਂ ਰਾਹੀਂ ਨਾਗਰਿਕ-ਅਧਿਕਾਰ ਸ਼ਾਮਲ ਕੀਤੇ ਗਏ। ੨੪ ਅਕਤੂਬਰ, ੧੯੪੫ ਈ. ਨੂੰ ਸਥਾਪਿਤ ਸੰਯੁਕਤ ਰਾਸ਼ਟਰ ਸੰਘ (ਯੂ.ਐਨ.ਓ) ਦੀ ਜਨਰਲ ਅਸੈਂਬਲੀ ਨੇ ੧੦ ਦਸੰਬਰ, ੧੯੪੮ ਈ. ਦੇ ਚਾਰਟਰ ਵਿਚ ਮਾਨਵ-ਅਧਿਕਾਰਾਂ ਸੰਬੰਧੀ ਇੱਕ ਘੋਸ਼ਣਾ ਸ਼ਾਮਲ ਕੀਤੀ, ਜਿਸ ਵਿਚ ਮਨੁੱਖਾਂ ਦੇ ਨਿੱਜੀ, ਸਮਾਜਿਕ, ਰਾਜਨੀਤਿਕ, ਆਰਥਿਕ ਤੇ ਸੱਭਿਆਚਾਰਕ ਅਧਿਕਾਰਾਂ ਦਾ ਵਰਣਨ ਕੀਤਾ ਗਿਆ ਹੈ। ਅਮਨੈਸਿਟੀ ਇੰਟਰਨੈਸ਼ਨਲ ਇੱਕ ਗ਼ੈਰ-ਸਰਕਾਰੀ ਸੰਸਥਾ ਹੈ, ਜਿਸ ਦੀ ਸਥਾਪਨਾ ਲੰਡਨ ਵਿਚ ੧੯੬੧ ਈ. ਵਿਚ ਕੀਤੀ ਗਈ। ਇਹ ਸੰਸਥਾ ਸੰਯੁਕਤ ਰਾਸ਼ਟਰ ਦੀ ਮਨੁੱਖੀ ਅਧਿਕਾਰਾਂ ਦੀ ਸਰਬ-ਵਿਆਪਕ ਘੋਸ਼ਣਾ (੧੯੪੮ ਈ.) ਵਿਚ ਅੰਕਿਤ ਅਧਿਕਾਰਾਂ ਨੂੰ ਅਮਲੀ ਰੂਪ ਦੇਣ ਲਈ ਬੜੀ ਸਰਗਰਮ ਭੂਮਿਕਾ ਨਿਭਾ ਰਹੀ ਹੈ।

ਪਰ ਭਾਰਤ ਵਿਚ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ (੧੪੬੯-੧੫੩੯ਈ.) ਨੇ ਮਾਨਵ-ਅਧਿਕਾਰਾਂ ਦੇ ਪੱਖ ਵਿਚ ਅਜਿਹੀ ਜ਼ੋਰਦਾਰ ਅਵਾਜ਼ ਬੁਲੰਦ ਕੀਤੀ, ਜੋ ਦਸ-ਜਾਮਿਆਂ ਵਿਚ ਸੰਘਰਸ਼ ਕਰਦੀ ਰਹੀ। ਮਾਨਵਤਾ ਦੇ ਰਹਿਬਰ ਗੁਰੂ ਸਾਹਿਬਾਨ ਨੇ ਮਾਨਵ-ਅਧਿਕਾਰਾਂ ਦੀ ਰਾਖੀ ਹਿੱਤ ਪ੍ਰਚਾਰ ਯਾਤਰਾਵਾਂ ਕੀਤੀਆਂ। ਉਨ੍ਹਾਂ ਦੇ ਸਮੇਂ ਵਿਚ ਜਿਨ੍ਹਾਂ ਲੋਕਾਂ ਨੂੰ ਅਖੌਤੀ ਨੀਵੀਆਂ ਜਾਤਾਂ ਕਹਿ ਕੇ ਦੁਰਕਾਰਿਆ ਜਾਂਦਾ ਸੀ, ਉਨ੍ਹਾਂ ਨਾਲ ਇਕਮਿਕ ਹੁੰਦਿਆਂ ਉਨ੍ਹਾਂ ਨੇ ਐਲਾਨ ਕੀਤਾ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* *(ਪੰਨਾ ੧੫)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਿਰਫ਼ ਆਦਮੀਆਂ ਦੇ ਅਧਿਕਾਰਾਂ ਦਾ ਹੀ ਬੀੜਾ ਨਹੀਂ ਉਠਾਇਆ, ਸਗੋਂ ਉਨ੍ਹਾਂ ਨੇ ਸਦੀਆਂ ਤੋਂ ਲਤਾੜੀ, ਦੱਬੀ ਤੇ ਤ੍ਰਿਸਕ੍ਰਿਤ ਇਸਤਰੀ ਦੇ ਪੱਖ ਵਿਚ ਵੀ ਲੋਕਾਂ ਨੂੰ ਜਾਗ੍ਰਿਤ ਕੀਤਾ :

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*

**ਐਸੋਸੀਏਟ ਪ੍ਰੋਫ਼ੈਸਰ (ਰਾਜਨੀਤੀ ਸ਼ਾਸਤਰ), ਮਾਤਾ ਸਾਹਿਬ ਕੌਰ ਗਰਲਜ਼ ਕਾਲਜ, ਤਲਵੰਡੀ ਸਾਬੋ-੧੫੧੩੦੨ (ਬਠਿੰਡਾ) ਮੋ:+੯੧੯੪੬੪੩-੬੦੦੫੧*

*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* (ਪੰਨਾ ੪੭੩)

ਇਸੇ ਪ੍ਰਕਾਰ ਸ੍ਰੀ ਗੁਰੂ ਅਮਰਦਾਸ ਜੀ (੧੪੭੯-੧੫੭੪ ਈ.) ਨੇ ਸਤੀ ਦੀ ਰਸਮ ਨੂੰ ਮੁੱਢੋਂ ਹੀ ਰੱਦ ਕਰ ਕੇ ਇਸਤਰੀ ਦੇ ਹੱਕਾਂ ਦੀ ਰਾਖੀ ਕੀਤੀ। ਸਤੀ ਦੀ ਅਸਲ ਪਰਿਭਾਸ਼ਾ ਦਿੰਦਿਆਂ ਉਨ੍ਹਾਂ ਨੇ ਸਪਸ਼ਟ ਕੀਤਾ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥ . . .*
*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨ੍ਹਿ॥* (ਪੰਨਾ ੭੮੭)

ਮਾਨਵ-ਭਾਈਚਾਰੇ ਦੇ ਉਦੇਸ਼ ਨੂੰ ਮੁੱਖ ਰੱਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਲੰਗਰ-ਪ੍ਰਥਾ ਸ਼ੁਰੂ ਕੀਤੀ ਤੇ ਹਰ ਵਰਨ, ਜਾਤ, ਮਜ੍ਹਬ, ਧਰਮ, ਰੰਗ, ਨਸਲ ਦੇ ਇਸਤਰੀ/ਪੁਰਸ਼ ਨੂੰ ਇੱਕੋ ਪੰਗਤ ਵਿਚ ਬੈਠ ਕੇ ਲੰਗਰ ਛਕਣ ਦੀ ਰੀਤੀ ਚਲਾਈ, ਜੋ ਅੱਜ ਵੀ ਸਮੂਹ ਗੁਰੂ-ਘਰਾਂ ਵਿਚ ਪ੍ਰਚਲਿਤ ਹੈ ਅਤੇ ਮਾਨਵੀ ਏਕਤਾ ਅਤੇ ਸੁਤੰਤਰਤਾ ਦਾ ਸੰਦੇਸ਼ ਪ੍ਰਸਾਰਿਤ ਕਰ ਰਹੀ ਹੈ।

ਬਾਣੀ ਦੇ ਬੋਹਿਥ ਅਤੇ ਸ਼ਹੀਦਾਂ ਦੇ ਸਿਰਤਾਜ ਪੰਚਮ ਪਿਤਾ, ਸ੍ਰੀ ਗੁਰੂ ਅਰਜਨ ਦੇਵ ਜੀ (੧੫੬੩-੧੬੦੬ ਈ.) ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ (੧੬੦੪ ਈ.) ਕਰ ਕੇ ਸਮਾਜ ਦੇ ਤ੍ਰਿਸਕਾਰੇ ਹੋਏ ਅਤੇ ਹਾਸ਼ੀਆਕ੍ਰਿਤ ਲੋਕਾਂ ਦੇ ਹੱਕਾਂ ਦੀ ਰਾਖੀ ਕੀਤੀ ਪਰੰਤੂ ਅਜਿਹੇ ਮਾਨਵਵਾਦੀ ਸਤਿਗੁਰੂ ਨੂੰ ਸਮੇਂ ਦੀ ਮੁਗ਼ਲੀਆ ਸਰਕਾਰ ਨੇ ਅਕਹਿ ਤੇ ਅਸਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ।

ਛੇਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ (੧੫੯੫-੧੬੪੪ ਈ.) ਨੇ ਗਰੀਬਾਂ ਤੇ ਲਤਾੜਿਆਂ ਦੀ ਰਾਖੀ ਲਈ ਸਮੇਂ ਦੀ ਜਾਬਰ ਸਰਕਾਰ ਨਾਲ ਹਥਿਆਰਬੰਦ ਯੁੱਧ ਕੀਤੇ। ਆਪ ਜੀ ਨੇ ਜਾਤ-ਪਾਤ ਅਤੇ ਧਰਮ ਦੀਆਂ ਸੰਕਰੀਣ ਵਲਗਣਾਂ ਤੋਂ ਉੱਪਰ ਉਠ ਕੇ ਹਰ ਮਜ਼ਲੂਮ ਦੀ ਰਾਖੀ ਕੀਤੀ। ਨਿਮਾਣਿਆਂ ਅਤੇ ਨਿਤਾਣਿਆਂ ਦੀ ਧਿਰ ਬਣਨ ਲਈ ਉਨ੍ਹਾਂ ਨੇ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਧਾਰਨ ਕੀਤੀਆਂ। ਉਨ੍ਹਾਂ ਨੇ ਮਹਿਸੂਸ ਕਰ ਲਿਆ ਸੀ ਕਿ ਸ਼ਾਂਤਮਈ ਤਰੀਕੇ ਨਾਲ ਆਪਣੇ ਹੱਕਾਂ ਦੀ ਰਾਖੀ ਕਰਨੀ ਅਸੰਭਵ ਹੈ। ਇਸੇ ਲਈ ਉਨ੍ਹਾਂ ਨੇ ਸਧਾਰਨ ਲੋਕਾਂ ਨੂੰ ਨਿਡਰ ਹੋ ਕੇ ਅਤੇ ਸਿਰ ਉੱਚਾ ਕਰ ਕੇ ਚੱਲਣ ਲਈ ਪ੍ਰੇਰਿਤ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ-ਸਾਹਿਬਾਨ: ਭਗਤ ਰਾਮਾਨੰਦ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਸਾਧਨਾ ਜੀ, ਭਗਤ ਸੈਣ ਜੀ ਅਤੇ ਭਗਤ ਰਵਿਦਾਸ ਜੀ ਨੇ ਸਮਾਜਿਕ ਅਸਮਾਨਤਾਵਾਂ ਵਿਰੁੱਧ ਸਮੇਂ ਦੇ ਹਾਕਮਾਂ ਖ਼ਿਲਾਫ ਬਾਣੀ ਰਾਹੀਂ ਪ੍ਰਚਾਰ-ਪ੍ਰਸਾਰ ਕੀਤਾ। ਇਸ ਤਰ੍ਹਾਂ ਸਮੇਂ-ਸਮੇਂ 'ਤੇ ਸਮਾਜਿਕ ਬਰਾਬਰੀ ਅਤੇ ਮਾਨਵ-ਅਧਿਕਾਰਾਂ ਲਈ ਵੱਖ-ਵੱਖ ਢੰਗਾਂ ਨਾਲ ਭੂਮਿਕਾ ਨਿਭਾਈ ਗਈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਜੋ ਬੇਮਿਸਾਲ ਸ਼ਹਾਦਤ ਦਿੱਤੀ, ਉਹ ਸੰਸਾਰ ਦੇ ਇਤਿਹਾਸ ਵਿਚ ਕਿਧਰੇ ਵੀ ਨਹੀਂ ਮਿਲਦੀ।

ਆਪ ਜੀ ਨੇ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਮਾਤਾ ਨਾਨਕੀ ਜੀ ਦੇ ਗ੍ਰਹਿ ਵਿਖੇ ਸੰਨ ੧੬੨੧ ਈ. ਨੂੰ ਪ੍ਰਕਾਸ਼ ਧਾਰਿਆ। ਆਪ ਲੱਗਭਗ ਗਿਆਰ੍ਹਾਂ ਸਾਲ (ਮਾਰਚ ੧੬੬੪ ਤੋਂ ਨਵੰਬਰ ੧੬੭੫ ਈ.) ਤਕ ਗੁਰਿਆਈ ਅਧੀਨ ਰਹੇ। ਬਾਲਾ-ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਦਿੱਲੀ ਵਿਖੇ ਜੋਤੀ-ਜੋਤ ਸਮਾਉਣ ਸਮੇਂ ਕਹੇ ਗਏ ਸ਼ਬਦ "ਬਾਬਾ ਬਕਾਲੇ" ਨੂੰ ਪ੍ਰਗਟ ਕਰਨ ਦਾ ਸੁਭਾਗ ਭਾਈ ਮੱਖਣ ਸ਼ਾਹ ਲੁਬਾਣਾ ਨੂੰ ਜਾਂਦਾ ਹੈ, ਜਿਨ੍ਹਾਂ ਨੇ "ਗੁਰੂ ਲਾਧੋ ਰੇ" ਪੁਕਾਰ ਕੇ ਭੇਖੀਆਂ ਦਾ ਪਰਦਾਫਾਸ਼ ਕੀਤਾ ਸੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਚਪਨ ਤੋਂ ਹੀ ਦਿਆਲੂ ਪਰਵਿਰਤੀ ਵਾਲੇ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਬਾਅਦ ਦੂਜੇ ਐਸੇ ਰਹਿਬਰ ਸਨ, ਜਿਨ੍ਹਾਂ ਨੇ ਦੁਖੀਆਂ-ਦਰਦੀਆਂ ਦੇ ਉੱਧਾਰ ਅਤੇ ਧਰਮ ਦੇ ਪ੍ਰਚਾਰ ਲਈ ਲੰਮੀਆਂ ਯਾਤਰਾਵਾਂ ਕੀਤੀਆਂ। ਉਨ੍ਹਾਂ ਦੇ ਸਮੇਂ ਵਿਚ ਦਿੱਲੀ ਦੇ ਤਖ਼ਤ ਉੱਤੇ ਬਿਰਾਜਮਾਨ ਔਰੰਗਜ਼ੇਬ ਇੱਕ ਕੱਟੜ ਤੇ ਤੁਅੱਸਬੀ ਫਿਰਕੂ ਬਾਦਸ਼ਾਹ ਸੀ, ਜੋ ਗ਼ੈਰ-ਮੁਸਲਮਾਨਾਂ ਨੂੰ ਮੁਸਲਮਾਨ ਬਣਾਉਣ, ਉਨ੍ਹਾਂ ਦੀ ਹੱਤਿਆ ਕਰਨ ਜਾਂ ਉਨ੍ਹਾਂ ਦੇ ਧਾਰਮਿਕ-ਸਥਾਨਾਂ ਦੀ ਬਰਬਾਦੀ ਦਾ ਕਾਰਨ ਬਣਿਆ ਹੋਇਆ ਸੀ। ੧੬੬੫ ਈ. ਵਿਚ ਗੁਰੂ ਸਾਹਿਬ ਨੇ ਪੂਰਬ ਦਿਸ਼ਾ ਦੀ ਯਾਤਰਾ ਕੀਤੀ। ਉਨ੍ਹਾਂ ਸਿੱਖਾਂ ਨੂੰ ਜਥੇਬੰਦ ਕੀਤਾ। ਕਈ ਗੁਰਸਿੱਖ ਹਮੇਸ਼ਾ ਉਨ੍ਹਾਂ ਦੇ ਨਾਲ ਰਹਿੰਦੇ ਸਨ। ਕੀਰਤਪੁਰ ਸਾਹਿਬ ਨੇੜੇ ਇੱਕ ਪਿੰਡ ਵਿਚ ਪਏ ਕਾਲ ਦੀ ਕਰੋਪੀ ਤੋਂ ਮੁਕਤੀ ਲਈ ਆਪ ਜੀ ਨੇ ਲੋਕਾਂ ਲਈ ਰੋਟੀ-ਕੱਪੜੇ ਦਾ ਪ੍ਰਬੰਧ ਕੀਤਾ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਾਨਵ-ਅਧਿਕਾਰਾਂ ਦੇ ਅਲਮ-ਬਰਦਾਰ ਵਜੋਂ ਜੋ ਕਾਰਜ ਕੀਤੇ, ਉਸ ਵਿਚ ਵਿਸ਼ੇਸ਼ ਗੱਲ ਇਹੋ ਰਹੀ ਕਿ ਕਿਸੇ ਵੀ ਧਰਮ, ਜਾਤ ਜਾਂ ਕੌਮ ਦੇ ਵਿਅਕਤੀ ਦੇ ਅਧਿਕਾਰਾਂ ਦਾ ਹਨਨ ਨਾ ਹੋਵੇ। ਆਪ ਜੀ ਨੇ ਮਾਨਵ-ਅਧਿਕਾਰਾਂ ਦੀ ਰਾਖੀ ਵਜੋਂ ਅਮੀਰ ਜਾਂ ਗਰੀਬ, ਉੱਚੇ ਜਾਂ ਨੀਵੇਂ ਦਾ ਵਿਤਕਰਾ ਨਹੀਂ ਕੀਤਾ।

ਪ੍ਰਚਾਰ ਯਾਤਰਾਵਾਂ ਦੌਰਾਨ ਹੀ ਗੁਰੂ ਜੀ ਨੂੰ ਆਪਣੇ ਘਰ ਪਟਨਾ ਸਾਹਿਬ ਵਿਖੇ ਬਾਲਕ (ਗੋਬਿੰਦ ਰਾਏ, ਜੋ ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਬਣੇ) ਦੇ ਆਗਮਨ ਦੀ ਸੂਚਨਾ ਮਿਲੀ। ਪਰ ਆਪ ਨੇ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਆਪਣੀਆਂ ਯਾਤਰਾਵਾਂ ਜਾਰੀ ਰੱਖੀਆਂ, ਕਿਉਂਕਿ ਉਨ੍ਹਾਂ ਦੇ ਦਿਲ ਵਿਚ ਦੁਖੀਆਂ ਅਤੇ ਲੋੜਵੰਦਾਂ ਲਈ ਅਥਾਹ ਪਿਆਰ ਸੀ।

ਡਾ. ਤਰਲੋਚਨ ਸਿੰਘ ਨੇ ਆਪਣੀ ਪੁਸਤਕ 'ਗੁਰੂ ਤੇਗ ਬਹਾਦਰ' ਵਿਚ ਸਪਸ਼ਟ ਕੀਤਾ ਹੈ ਕਿ ਗੁਰੂ ਜੀ ਆਪਣੇ ਸਪੁੱਤਰ, ਮਹਿਲ ਅਤੇ ਮਾਤਾ ਜੀ ਸਮੇਤ ੧੬੭੧ ਈ. ਦੇ ਸ਼ੁਰੂ ਵਿਚ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਇਹ ਉਹ ਥਾਂ ਸੀ ਜਿਸ ਨੂੰ ਆਪ ਨੇ ਕਹਿਲੂਰ ਦੇ ਰਾਜੇ ਪਾਸੋਂ ਮੁੱਲ ਖਰੀਦਿਆ ਸੀ ਤੇ ਜਿਸ ਦਾ ਨਾਂ 'ਚੱਕ ਨਾਨਕੀ' ਰੱਖਿਆ। ਇਨ੍ਹਾਂ ਹੀ ਦਿਨਾਂ ਵਿਚ ਔਰੰਗਜ਼ੇਬ ਨੇ ਗ਼ੈਰ-ਮੁਸਲਮਾਨਾਂ ਨੂੰ ਤੰਗ-ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ ਸੀ, ਸੂਫੀ ਫਕੀਰ ਵੀ ਕਤਲ ਕੀਤੇ ਜਾ ਰਹੇ ਸਨ, ਹਿੰਦੂਆਂ ਉੱਤੇ 'ਜਜ਼ੀਆ' ਨਾਂ ਦਾ ਟੈਕਸ ਲਾ ਦਿੱਤਾ ਗਿਆ ਸੀ, ਹਿੰਦੂਆਂ ਦੇ ਮੰਦਰਾਂ ਤੇ ਮੂਰਤੀਆਂ ਦੀ ਬੇਅਦਬੀ ਕੀਤੀ ਜਾ ਰਹੀ ਸੀ, ਜਾਇਦਾਦ ਦੇ ਝਗੜਿਆਂ ਵਿਚ ਸਾਰੇ ਫੈਸਲੇ

ਮੁਸਲਮਾਨਾਂ ਦੇ ਹੱਕ ਵਿਚ ਕੀਤੇ ਜਾ ਰਹੇ ਸਨ, ਮੁਸਲਮਾਨ ਬਣਨ ਵਾਲਿਆਂ ਨੂੰ ਇਨਾਮ ਦਿੱਤੇ ਜਾਂਦੇ ਸਨ, ਇਤਿਆਦਿ।

ਔਰੰਗਜ਼ੇਬ ਦੇ ਆਦੇਸ਼ 'ਤੇ ਕਸ਼ਮੀਰ ਦੇ ਸੂਬੇਦਾਰ ਇਫਤਿਖ਼ਾਰ ਖਾਂ ਨੇ ਹਿੰਦੂਆਂ ਉੱਤੇ ਜ਼ੁਲਮਾਂ ਦੀ ਇੰਤਹਾ ਕਰ ਦਿੱਤੀ ਸੀ। ਉਸ ਦੇ ਤਸ਼ੱਦਦ ਤੋਂ ਤੰਗ ਆ ਕੇ ਕਸ਼ਮੀਰ ਦੇ ਕੁਝ ਬ੍ਰਾਹਮਣ ਅਮਰਨਾਥ ਮੰਦਰ ਵਿਚ ਇਕੱਠੇ ਹੋਏ ਅਤੇ ਸੰਕਟ ਦੇ ਨਿਵਾਰਣ ਲਈ ਵਿਚਾਰ-ਵਟਾਂਦਰਾ ਕੀਤਾ, ਜਿੱਥੇ ਉਨ੍ਹਾਂ ਨੂੰ ਧਰਮ-ਰੱਖਿਅਕ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬਾਰੇ ਪਤਾ ਲੱਗਾ। ਸੰਕਟ-ਮੁਕਤੀ ਲਈ ਪੰਜ ਸੌ ਬ੍ਰਾਹਮਣ ਪੰਡਿਤ ਕਿਰਪਾ ਰਾਮ ਦੱਤ (ਮਟਨ ਨਿਵਾਸੀ, ਸ਼੍ਰੀ ਨਗਰ) ਦੀ ਅਗਵਾਈ ਹੇਠ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਵਿਚ ਪਹੁੰਚੇ। ਭੱਟ ਵਹੀ ਤਲੌਂਡਾ ਪਰਗਨਾ ਜੀਂਦ ਵਿਚ ਇਸ ਦਾ ਵਿਸਤ੍ਰਿਤ ਵੇਰਵਾ ਦਰਜ ਹੈ। ਪ੍ਰਿੰ. ਸਤਿਬੀਰ ਸਿੰਘ ਨੇ 'ਸ਼ਹੀਦ ਬਿਲਾਸ'(ਕ੍ਰਿਤ ਭਾਈ ਸੇਵਾ ਸਿੰਘ) ਵਿੱਚੋਂ ਇਸ ਦਾ ਵਰਣਨ ਕਰਦਿਆਂ ਲਿਖਿਆ ਹੈ:

*ਰਾਜ ਕੇ ਬੰਧਨ ਕਾਟਨ ਹਾਰੇ।*
*ਤੁਮ ਗੁਰ ਨਾਨਕ ਹੈ ਅਵਤਾਰੇ।*
*ਜਿਨਦਰੋਪਦੀ ਰਾਖੀ ਲਾਜ।*
*ਦੀਓ ਸਵਾਰ ਸੁਦਾਮੇ ਕਾਜ।*
*ਫਿਰਤ ਫਿਰਤ ਪ੍ਰਭ ਆਏ ਬਾਰੇ।*
*ਬਾਕ ਪਰੈ ਹਉ ਤਓ ਦਰਬਾਰੇ।*

ਕਸ਼ਮੀਰੀ ਪੰਡਿਤਾਂ ਦੀ ਵਿਥਿਆ ਸੁਣ ਕੇ ਗੁਰੂ ਜੀ ਸੋਚੀਂ ਪੈ ਗਏ ਤਾਂ ਬਾਲ ਸ੍ਰੀ (ਗੁਰੂ) ਗੋਬਿੰਦ (ਸਿੰਘ) ਜੀ, ਜੋ ਉਦੋਂ ਕਰੀਬ ਨੌਂ ਸਾਲ ਦੇ ਸਨ, ਨੇ ਪਿਤਾ ਜੀ ਤੋਂ ਕਾਰਨ ਪੁੱਛਿਆ। ਨਿਰਭਉ ਤੇ ਨਿਰਵੈਰ ਸਤਿਗੁਰੂ ਨੇ ਜਵਾਬ ਦਿਤਾ ਕਿ ਇਨ੍ਹਾਂ ਦੇ ਧਰਮ ਨੂੰ ਬਚਾਉਣ ਲਈ ਕਿਸੇ ਮਹਾਨ ਪੁਰਖ ਦੇ ਬਲੀਦਾਨ ਦੀ ਜ਼ਰੂਰਤ ਹੈ। ਬਾਲ (ਗੁਰੂ) ਗੋਬਿੰਦ ਰਾਏ (ਸਿੰਘ) ਨੇ ਸਹਿਜ-ਸੁਭਾਵਕ ਕਿਹਾ, "ਤਾਂ ਆਪ ਤੋਂ ਮਹਾਨ ਹੋਰ ਕੌਣ ਹੋ ਸਕਦਾ ਹੈ? ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਨਿਸ਼ਚਿੰਤ ਹੋ ਕੇ ਪੰਡਿਤਾਂ ਨੂੰ ਕਿਹਾ, ਆਪਣੇ ਸੂਬੇ ਦੇ ਹਾਕਮ ਨੂੰ ਕਹਿ ਦਿਓ ਕਿ ਸਾਡੇ ਆਗੂ ਗੁਰੂ ਤੇਗ ਬਹਾਦਰ ਹਨ, ਜੇ ਉਹ ਮੁਸਲਮਾਨ ਬਣ ਜਾਣ ਤਾਂ ਅਸੀਂ ਸਾਰੇ ਇਸਲਾਮ ਧਾਰਨ ਕਰ ਲਵਾਂਗੇ।"

ਕਸ਼ਮੀਰੀ ਪੰਡਿਤਾਂ ਨੇ ਗੁਰੂ ਜੀ ਦੇ ਦੱਸੇ ਅਨੁਸਾਰ ਇਫ਼ਤਿਖ਼ਾਰ ਖਾਂ ਨੂੰ ਸੂਚਨਾ ਦੇ ਦਿੱਤੀ ਤੇ ਉਹਦੇ ਰਾਹੀਂ ਔਰੰਗਜ਼ੇਬ ਤਕ ਇਹ ਗੱਲ ਪਹੁੰਚ ਗਈ। ਔਰੰਗਜ਼ੇਬ ਤਾਂ ਪਹਿਲਾਂ ਹੀ ਗੁਰੂ ਜੀ ਦੇ ਧਰਮ-ਉਪਦੇਸ਼ਾਂ ਨੂੰ ਇਸਲਾਮ ਲਈ ਖ਼ਤਰਾ ਸਮਝ ਰਿਹਾ ਸੀ। ਉਸ ਨੇ ਤੁਰੰਤ ਗੁਰੂ ਜੀ ਦੀ ਗ੍ਰਿਫਤਾਰੀ ਦੇ ਹੁਕਮ ਦੇ ਦਿੱਤੇ। ਪਰ ਗੁਰੂ ਜੀ ਲੋਕਾਂ ਨੂੰ ਧਰਮ ਦਾ ਉਪਦੇਸ਼ ਕਰਦੇ ਅਤੇ ਆਪਣੇ ਅਧਿਕਾਰਾਂ ਪ੍ਰਤੀ ਜਾਗਰੂਕ ਕਰਦੇ ਹੋਏ ਦਿੱਲੀ ਵੱਲ ਚੱਲ ਪਏ। ਸੰਸਾਰ ਦੇ ਇਤਿਹਾਸ ਵਿਚ ਇਹ ਪਹਿਲਾ ਅਤੇ ਆਖ਼ਰੀ ਮੌਕਾ ਸੀ ਜਦੋਂ ਮਕਤੂਲ ਨੇ ਮਕਤਲ ਵਿਚ ਜਾ ਕੇ ਕਾਤਲ ਨੂੰ ਵੰਗਾਰਿਆ। ਹਕੂਮਤ ਕੋਈ ਜੋਖਮ ਨਹੀਂ ਉਠਾਉਣਾ ਚਾਹੁੰਦੀ ਸੀ, ਇਸ ਲਈ ਰੋਪੜ ਪੁਲਿਸ ਚੌਂਕੀ ਦੇ ਦਾਰੋਗੇ ਮਿਰਜ਼ਾ ਨੂਰ

ਮੁਹੰਮਦ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਮੁਖੀ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਸਰਹਿੰਦ ਪਹੁੰਚਾ ਦਿੱਤਾ। ਬੱਸੀ ਪਠਾਣਾਂ ਦੇ ਬੰਦੀਖਾਨੇ ਵਿਚ ਕਰੀਬ ਚਾਰ ਮਹੀਨੇ ਉਨ੍ਹਾਂ ਨੂੰ ਸਖ਼ਤ ਤਸੀਹੇ ਦਿਤੇ ਗਏ ਅਤੇ ਦਿੱਲੀ ਲਿਜਾ ਕੇ ਇੱਕ ਪਿੰਜਰੇ ਵਿਚ ਕੈਦ ਕਰ ਦਿੱਤਾ ਗਿਆ।

ਔਰੰਗਜ਼ੇਬ ਨੇ ਉਨ੍ਹਾਂ ਅੱਗੇ ਤਿੰਨ ਪੇਸ਼ਕਸ਼ਾਂ ਕੀਤੀਆਂ:- ਇਸਲਾਮ ਕਬੂਲ ਕਰਨਾ, ਕਰਾਮਾਤ ਵਿਖਾਉਣੀ ਜਾਂ ਮੌਤ ਪ੍ਰਵਾਨ ਕਰਨੀ। ਗੁਰੂ ਜੀ ਨੇ ਹਕੂਮਤ ਦੀਆਂ ਪਹਿਲੀਆਂ ਦੋਵੇਂ ਪੇਸ਼ਕਸ਼ਾਂ ਠੁਕਰਾ ਦਿੱਤੀਆਂ ਅਤੇ ਐਲਾਨ ਕੀਤਾ ਕਿ ਉਹ ਤਾਂ ਮਨੁੱਖ ਦੇ ਜਿਊਣ ਦੇ ਅਧਿਕਾਰ ਅਤੇ ਸੁਤੰਤਰਤਾ ਲਈ ਬਲੀਦਾਨ ਦੇਣ ਵਾਸਤੇ ਆਏ ਹਨ। ਗੁਰੂ ਜੀ ਨੂੰ ਡਰਾਉਣ-ਧਮਕਾਉਣ ਲਈ ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੇ ਪਰਮ-ਸਿੱਖਾਂ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਦਿੱਤਾ ਗਿਆ, ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਅੱਗ ਨਾਲ ਸਾੜ ਦਿੱਤਾ ਗਿਆ ਅਤੇ ਭਾਈ ਦਿਆਲਾ ਜੀ ਨੂੰ ਉਬਲਦੀ ਦੇਗ ਵਿਚ ਉਬਾਲ ਦਿੱਤਾ ਗਿਆ। ਪਰ ਗੁਰੂ ਦੇ ਸਿੱਖਾਂ ਨੇ 'ਸੀ' ਤਕ ਨਾ ਕੀਤੀ ਅਤੇ ਗੁਰੂ ਜੀ ਵੀ ਸਭ ਕੁਝ ਵੇਖਦੇ ਹੋਏ ਅਡੋਲ ਰਹੇ। ਔਰੰਗਜ਼ੇਬ ਦੇ ਹੁਕਮ ਨਾਲ ਆਪ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਮ ਜਨਤਾ ਦੇ ਸਾਹਮਣੇ ੧੧ ਨਵੰਬਰ, ੧੬੭੫ ਈ. ਨੂੰ ਧੜ ਨਾਲੋਂ ਸੀਸ ਅਲੱਗ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਐਮ.ਏ.ਮੈਕਾਲਿਫ ਨੇ ਲਿਖਿਆ ਹੈ "ਇਸ ਸ਼ਹਾਦਤ ਦੀ ਤੁਲਨਾ ਦੁਨੀਆ ਦੀ ਕਿਸੇ ਘਟਨਾ ਨਾਲ ਨਹੀਂ ਕੀਤੀ ਜਾ ਸਕਦੀ। ਇਹ ਆਪਣੇ ਆਪ ਵਿਚ ਇੱਕ ਵੱਖਰੀ, ਅਨੋਖੀ ਅਤੇ ਅਲੌਕਿਕ ਘਟਨਾ ਹੈ।" ਲਾਲਾ ਦੌਲਤ ਰਾਇ ਦਾ ਕਥਨ ਹੈ "ਆਜ ਤਕ ਯਿਹ ਤੋ ਹੂਆ ਹੈ ਕਿ ਕਾਤਲ ਮਕਤੂਲ ਕੇ ਪਾਸ ਜਾਏ, ਯਿਹ ਨਹੀਂ ਕਿ ਮਕਤੂਲ ਕਾਤਲ ਕੇ ਪਾਸ ਆਏ, ਐਸਾ ਕਰਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਉਲਟੀ ਗੰਗਾ ਬਹਾ ਦੀ।"

ਸ੍ਰੀ ਗੁਰੂ ਤੇਗ ਬਹਾਦਰ ਜੀ ਸੰਸਾਰ ਦੇ ਇਤਿਹਾਸ ਵਿਚ ਅਜਿਹੇ ਪਹਿਲੇ ਧਾਰਮਿਕ-ਸ਼ਖ਼ਸੀਅਤ ਹੋ ਗੁਜ਼ਰੇ ਹਨ, ਜਿਨ੍ਹਾਂ ਦੇ ਸੀਸ ਅਤੇ ਧੜ ਦਾ ਸਸਕਾਰ ਵੱਖ-ਵੱਖ ਥਾਂਵਾਂ 'ਤੇ ਹੋਇਆ। ਗੁਰੂ ਜੀ ਦਾ ਪਾਵਨ ਸੀਸ ਭਾਈ ਜੈਤਾ ਜੀ (ਰੰਘਰੇਟਾ, ਜੋ ਪਿੱਛੋਂ ਬਾਬਾ ਜੀਵਨ ਸਿੰਘ ਦੇ ਨਾਂ ਨਾਲ ਪ੍ਰਸਿੱਧ ਹੋਏ) ਦਿੱਲੀ ਤੋਂ ਚੁੱਕ ਕੇ ਲੁਕਦੇ-ਲੁਕਾਉਂਦੇ ਸ੍ਰੀ ਅਨੰਦਪੁਰ ਸਾਹਿਬ ਲੈ ਕੇ ਆਏ, ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਗੁਰਦੁਆਰਾ ਸੀਸ ਗੰਜ ਵਾਲੇ ਸਥਾਨ 'ਤੇ ਸਸਕਾਰ ਕੀਤਾ ਗਿਆ; ਜਦ ਕਿ ਭਾਈ ਲੱਖੀ ਸ਼ਾਹ ਵਣਜਾਰਾ ਨੇ ਆਪਣੇ ਪੁੱਤਰਾਂ ਭਾਈ ਨਗਾਹੀਆ ਜੀ, ਭਾਈ ਊਦਾ ਜੀ ਅਤੇ ਭਾਈ ਗੁਰਦਿੱਤਾ ਜੀ ਦੀ ਸਹਾਇਤਾ ਨਾਲ ਗੁਰੂ ਜੀ ਦੇ ਪਾਵਨ ਸਰੀਰ ਨੂੰ ਇਕ ਰੂੰ ਦੇ ਗੱਡੇ ਵਿਚ ਰੱਖ ਲਿਆ ਤੇ ਰੂੰ ਵਿਚ ਲੁਕੋ ਲਿਆ। ਆਪਣੇ ਪਿੰਡ ਰਕਾਬ ਗੰਜ ਵਿਚ ਘਰ ਪਹੁੰਚ ਕੇ ਭਾਈ ਲੱਖੀ ਸ਼ਾਹ ਨੇ ਚਿਖਾ ਤਿਆਰ ਕੀਤੀ ਅਤੇ ਘਰ ਨੂੰ ਸਾਰੇ ਸਾਮਾਨ ਸਮੇਤ ਅੱਗ ਲਾ ਕੇ ਪਾਵਨ ਦੇਹ ਦਾ ਸਸਕਾਰ ਕੀਤਾ। ਇੱਥੇ ਅੱਜ ਕੱਲ੍ਹ ਗੁਰਦੁਆਰਾ ਰਕਾਬਗੰਜ ਸਾਹਿਬ ਸੁਸ਼ੋਭਿਤ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਜੀਵਨ-ਕਾਲ ਵਿਚ ਜਿੱਥੇ ਲੋਕ-ਭਲਾਈ ਦੇ ਕਾਰਜ ਕੀਤੇ, ਉੱਥੇ ਕੱਟੜ ਔਰੰਗਜ਼ੇਬ ਦੇ ਜ਼ਾਲਮ ਰਾਜ ਵਿਚ ਪ੍ਰਭਾਵਿਤ ਜਨਤਾ ਨੂੰ ਦਲੇਰੀ ਅਤੇ ਨਿਰਭੈਤਾ ਨਾਲ ਇੱਜ਼ਤ-ਮਾਣ ਨਾਲ ਜੀਵਨ ਜੀਣ ਦੀ ਸਿੱਖਿਆ ਵੀ ਦ੍ਰਿੜ੍ਹ

ਕਰਵਾਈ ਅਤੇ ਲੋਕਾਂ ਨੂੰ ਸਮਝਾਇਆ ਕਿ ਜ਼ੁਲਮ ਕਰਨਾ ਹੀ ਪਾਪ ਨਹੀਂ, ਸਗੋਂ ਜ਼ੁਲਮ ਸਹਿਣਾ ਵੀ ਪਾਪ ਹੈ। ਉਨ੍ਹਾਂ ਦਾ ਇਹ ਵੀ ਸੰਦੇਸ਼ ਸੀ ਕਿ ਨਾ ਕਿਸੇ ਤੋਂ ਡਰੋ ਅਤੇ ਨਾ ਹੀ ਕਿਸੇ ਨੂੰ ਡਰਾਓ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥* *(ਪੰਨਾ ੧੪੨੭)*

ਮਾਨਵ-ਅਧਿਕਾਰਾਂ ਦੇ ਰੱਖਿਅਕ ਵਜੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਨਾਮ ਪੂਰੀ ਦੁਨੀਆ ਵਿਚ ਸੂਰਜ ਵਾਂਗ ਚਮਕਦਾ ਰਹੇਗਾ। ਦੁਨੀਆ ਦੇ ਇਤਿਹਾਸ ਵਿਚ ਉਹ ਪਹਿਲੇ ਅਤੇ ਆਖ਼ਰੀ ਅਜਿਹੇ ਰਹਿਬਰ ਸਨ, ਜਿਨ੍ਹਾਂ ਨੇ ਕਿਸੇ ਦੂਜੇ ਧਰਮ ਦੀ ਆਜ਼ਾਦੀ ਹਿੱਤ ਆਪਣੇ ਪ੍ਰਾਣਾਂ ਦੀ ਆਹੂਤੀ ਦਿੱਤੀ ਅਤੇ ਸ਼ਹਾਦਤ ਵੀ ਅਜਿਹੀ ਕਿ ਖ਼ੁਦ ਕਾਤਲ ਕੋਲ ਚੱਲ ਕੇ ਗਏ। ਇਸ ਮਹਾਨ ਸ਼ਹਾਦਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਨੇ 'ਬਚਿਤ੍ਰ ਨਾਟਕ' ਵਿਚ ਇਸ ਪ੍ਰਕਾਰ ਕਲਮਬੱਧ ਕੀਤਾ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥*
*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥*
*ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥*
*ਠੀਕਰਿ ਫੋਰਿ ਦਿਲੀਸ ਸਿਰ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

**ਸਹਾਇਕ ਪੁਸਤਕ ਸੂਚੀ**


੧. ਸ੍ਰੀ ਐਮ.ਜੀ. ਗੁਪਤਾ (ਸੰਪਾ.), *ਸ੍ਰੀ ਗੁਰੂ ਤੇਗ ਬਹਾਦਰ:ਹਿੰਦ ਦੀ ਚਾਦਰ,* ਗੁਰੂ ਤੇਗ ਬਹਾਦਰ ਮੈਮੋਰੀਅਲ ਸੋਸਾਇਟੀ, ਫਰੀਦਕੋਟ, ੧੯੯੩.

੨. ਡਾ. ਸੁਖਦਿਆਲ ਸਿੰਘ (ਡਾ.), *ਗੁਰੂ ਤੇਗ ਬਹਾਦਰ ਮਾਰਗ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੭.

੩. ਸੁਖਦਿਆਲ ਸਿੰਘ (ਡਾ.), *ਸ਼ਿਰੋਮਣੀ ਸਿੱਖ ਇਤਿਹਾਸ* (੧੪੬੯-੧੭੦੮), ਸੰਗਮ ਪਬਲੀਕੇਸ਼ਨਜ਼, ਸਮਾਣਾ, ੨੦੧੦.

੪. ਸ. ਹਰਦੀਪ ਸਿੰਘ, *ਸ੍ਰੀ ਗੁਰੂ ਤੇਗ ਬਹਾਦਰ ਦਰਸ਼ਨ,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੧.

੫. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੯੦.

੬. ਡਾ. ਕੁਲਦੀਪ ਕੌਰ, *ਸਾਡਾ ਵਿਰਸਾ:ਗੁਰਮਤਿ ਪਰਿਪੇਖ,* ਸੰਗਮ ਪਬਲੀਕੇਸ਼ਨਜ਼, ਪਟਿਆਲਾ, ੨੦੧੪.

੭. ਸ. ਤਰਲੋਚਨ ਸਿੰਘ, *ਗੁਰੂ ਤੇਗ ਬਹਾਦਰ : ਪ੍ਰਾਫਿਟ ਐਂਡ ਮਾਰਟਾਇਰ,* ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ, ੧੯੬੭.

੮. ਡਾ. ਫੌਜਾ ਸਿੰਘ ਅਤੇ ਡਾ. ਤਾਰਨ ਸਿੰਘ, *ਗੁਰੂ ਤੇਗ ਬਹਾਦਰ : ਜੀਵਨ ਤੇ ਰਚਨਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੬.

੯. ਸ. ਮੁਖਤਾਰ ਸਿੰਘ ਗੁਰਾਇਆ, *ਦਸ ਪਾਤਸ਼ਾਹੀਆਂ:ਜੀਵਨ, ਕਾਰਜ ਤੇ ਉਪਦੇਸ਼,* ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ.), ਸ੍ਰੀ ਅੰਮ੍ਰਿਤਸਰ ਸਾਹਿਬ, ੨੦੧੨.

*ਗਾਗਰ 'ਚ ਸਾਗਰ-- ੮੦*

# ਸੀਸੁ ਦੀਆ ਪਰ ਸੀ ਨਾ ਉਚਰੀ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤਿ ਇਤਿ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨਾ ਉਚਰੀ॥*
*(ਬਚਿਤ੍ਰ ਨਾਟਕ)*

ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਲਈ 'ਹਿੰਦ ਦੀ ਚਾਦਰ' ਤੇ 'ਤਿਲਕ ਜੰਞੂ ਦਾ ਰਾਖਾ' ਆਦਿ ਵਿਸ਼ੇਸ਼ਣ ਵੀ ਵਰਤੇ ਜਾਂਦੇ ਹਨ। ਜਦ ਹਿੰਦ ਦੀ ਅਜ਼ਮਤ ਨੂੰ ਔਰੰਗਜ਼ੇਬ ਨੇ ਵੰਗਾਰਿਆ ਜਾਂ ਖਤਮ ਕਰਨਾ ਚਾਹਿਆਂ ਤਾਂ ਇੱਥੋਂ ਦੀ ਸੰਸਕ੍ਰਿਤੀ ਨੂੰ ਬਚਾਉਂਦਿਆਂ ਨੌਵੇਂ ਪਾਤਸ਼ਾਹ ਜੀ ਨੇ ਆਪਣੀ ਤਨ ਰੂਪੀ ਚਾਦਰ ਨਾਲ ਇਹਦੀ ਪੱਤ ਰੱਖੀ ਭਾਵ ਮਹਾਨ-ਕੁਰਬਾਨੀ ਦਿੱਤੀ। ਇਸ ਦਾ ਦੂਜਾ ਪੱਖ ਵੀ ਹੈ ਕਿ ਨੌਵੇਂ ਪਾਤਸ਼ਾਹ ਜੀ ਨੇ ਜੋ ਆਪਣੀ ਬਾਣੀ ਵਿਚ ਲਿਖਿਆ ਉਸ ਨੂੰ ਪ੍ਰਤੱਖ ਅਮਲੀ ਰੂਪ ਵਿਚ ਜੀਅ ਕੇ ਦੱਸਿਆ। ਸਤਿਗੁਰਾਂ ਦਾ ਫੁਰਮਾਨ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥ (ਪੰਨਾ ੧੪੨੭)*

ਭਾਵ, ਹੇ ਮਨ! ਸੁਣ! ਉਸੇ ਮਨੁੱਖ ਨੂੰ ਗਿਆਨੀ ਕਿਹਾ ਜਾਂਦਾ ਹੈ ਜਿਹੜਾ ਨਾ ਤਾਂ ਕਿਸੇ ਨੂੰ ਡਰਾਵੇ ਦਿੰਦਾ ਹੈ ਅਤੇ ਨਾ ਹੀ ਕਿਸੇ ਹੋਰਨਾਂ ਦੇ ਡਰਾਵਿਆਂ ਨੂੰ ਮੰਨਦਾ ਹੈ। ਇਸੇ ਤਰ੍ਹਾਂ ਭਾਈ ਨੰਦ ਲਾਲ ਜੀ 'ਗੰਜਨਾਮਾ' ਵਿਚ ਨੌਵੇਂ ਸਤਿਗੁਰਾਂ ਦੀ ਸ਼ਖ਼ਸੀਅਤ ਸਬੰਧੀ ਲਿਖਦੇ ਹਨ:

*ਗੁਰੂ ਤੇਗ ਬਹਾਦਰ ਆਂ ਸਰਾਪਾ ਅਫ਼ਜ਼ਾਲ*
*ਜ਼ੀਨਤ-ਆਰਾਇ ਮਹਿਫ਼ਲਿ ਜਾਹੋ ਜਲਾਲ॥੯੯॥*

ਡਾ. ਗੰਡਾ ਸਿੰਘ ਦੀ ਵਿਆਖਿਆ ਅਨੁਸਾਰ "ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਿਰ ਤੋਂ ਪੈਰਾਂ ਤਕ ਉਚਾਈਆਂ ਅਤੇ ਵਡਿਆਈਆਂ ਦਾ ਭੰਡਾਰ ਹਨ ਅਤੇ ਰੱਬ ਦੀ ਸ਼ਾਨ-ਓ-ਸ਼ੌਕਤ ਦੀ ਮਹਿਫਿਲ ਦੀ ਰੌਣਕ ਵਧਾਉਣ ਵਾਲੇ ਹਨ।" ਅੱਗੇ 'ਜੋਤਿ ਬਿਗਾਸ' ਰਚਨਾ ਵਿਚ ਭਾਈ ਨੰਦ ਲਾਲ ਜੀ ਦਸ ਗੁਰੂ ਸਾਹਿਬਾਨ ਦੀ ਇੱਕ ਜੋਤ ਦਾ ਵਰਣਨ ਕਰਦੇ ਹੋਏ ਨੌਵੇਂ ਪਾਤਸ਼ਾਹ ਜੀ ਬਾਰੇ ਲਿਖਦੇ ਹਨ:

*ਹਮੂ ਅਸਤ ਤੇਗਿ ਬਹਾਦਰ ਗੁਰੂ*
*ਕਿ ਗੋਬਿੰਦ ਸਿੰਘ ਆਮਦ ਅਜ਼ ਨੂਰਿ ਊ॥*

ਭਾਵ ਉਹੀ (ਹਮੂ) ਸ੍ਰੀ ਗੁਰੂ ਤੇਗ ਬਹਾਦਰ ਹਨ, ਜਿਨ੍ਹਾਂ ਦੇ ਨੂਰ ਤੋਂ ਸ੍ਰੀ (ਗੁਰੂ) ਗੋਬਿੰਦ ਸਿੰਘ ਪ੍ਰਗਟ ਹੋਏ ਹਨ।

ਹੁਣ ਕਰਤੇ ਦੀ ਖੇਡ ਦੇਖੋ ਕਿ ਨੌਵੇਂ ਪਾਤਸ਼ਾਹ ਜੀ ਦੀ ਸ਼ਹਾਦਤ ਦੀ ਗਵਾਹੀ ਦਾ ਵਰਣਨ ਕਰਦਿਆਂ ਧਰਮ ਦੇ ਤਲ 'ਤੇ ਗੁਰੂ ਜੋਤ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਅਤੇ ਸੰਸਾਰੀ ਤਲ 'ਤੇ ਇਕ ਸਪੁੱਤਰ ਆਪਣੇ ਧਰਮੀ ਪਿਤਾ ਦੀ ਸ਼ਹੀਦੀ ਦਾ ਹਵਾਲਾ ਦੇ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: +੯੧੯੮੧੫੯-੮੫੫੫੯*

ਰਿਹਾ ਹੈ। ਦਸਮ ਪਾਤਸ਼ਾਹ ਜੀ ਸਮੁੱਚੇ ਘਟਨਾਕ੍ਰਮ ਦੇ ਗਵਾਹ ਹਨ। ਨੌਵੇਂ ਪਾਤਸ਼ਾਹ ਜੀ ਦਾ ਸ੍ਰੀ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਣਾ, ਦਿੱਲੀ ਵਿਚ ਸ਼ਹਾਦਤ ਦਾ ਜਾਮ ਪੀਣਾ ਅਤੇ ਫਿਰ ਬਾਬਾ ਜੀਵਨ ਸਿੰਘ ਜੀ ਤੋਂ ਸਾਰਾ ਸਾਕਾ ਜਾਣਨਾ ਆਦਿ ਕੋਈ ਸਧਾਰਨ ਵਾਰਤਾ ਨਹੀਂ ਹੈ। ਇਹ ਮਹਾਨ ਕੌਮੀ ਇਤਿਹਾਸ ਦਾ ਵੱਡਾ ਕਾਂਡ ਹੈ।

'ਬਚਿਤ੍ਰ ਨਾਟਕ' ਵਿਚ ਦਸਮ ਪਾਤਸ਼ਾਹ ਜੀ ਨੌਵੇਂ ਸਤਿਗੁਰਾਂ ਦੀ ਸ਼ਹੀਦੀ ਬਾਰੇ ਵਰਣਨ ਕਰਦੇ ਹਨ:

*ਜਬ ਹਮ ਧਰਮ ਕਰਮ ਮੋ ਆਏ॥*
*ਦੇਵ ਲੋਕ ਤਬ ਪਿਤਾ ਸਿਧਾਏ॥*

ਭਾਵ, ਜਦ ਅਸੀਂ ਧਰਮ-ਕਰਮ, ਧਰਮ ਦੇ ਕੰਮਾਂ ਵਿਚ ਸ਼ਮੂਲੀਅਤ ਕੀਤੀ ਜਾਂ ਧਰਮ-ਕਰਮ ਨਿਭਾਉਣ ਦੀ ਉਮਰ ਦੇ ਹੋਏ ਤਦ ਪਿਤਾ ਜੀ (ਸ੍ਰੀ ਗੁਰੂ ਤੇਗ ਬਹਾਦਰ ਜੀ) ਦਿੱਲੀ ਵਿਚ ਸ਼ਹੀਦੀ ਪਾ ਕੇ ਜੋਤੀ ਜੋਤ ਸਮਾ ਗਏ।

ਇਸ ਲੇਖ ਦੀ ਸ਼ੁਰੂਆਤ ਵਿਚ ਜੋ ਪੰਕਤੀਆਂ 'ਬਚਿਤ੍ਰ ਨਾਟਕ' ਵਿੱਚੋਂ ਦਿੱਤੀਆਂ ਗਈਆਂ ਹਨ, ਉਨ੍ਹਾਂ ਦਾ ਭਾਵ ਅਰਥ ਇਹ ਹੈ:

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਸ਼ਹੀਦੀ ਦੇ ਕੇ (ਸ਼ਰਨ ਆਏ ਮਜ਼ਲੂਮ ਹਿੰਦੂਆਂ ਦੇ ਧਾਰਮਿਕ ਚਿੰਨ੍ਹ) ਤਿਲਕ ਤੇ ਜੰਞੂ ਨੂੰ ਬਚਾਇਆ ਅਤੇ ਹਰੇਕ ਮਨੁੱਖ ਦੀ ਧਾਰਮਿਕ ਅਜ਼ਾਦੀ ਦੇ ਅਲੰਬਰਦਾਰ ਬਣੇ। ਕਲਯੁੱਗ ਵਿਚ ਕੁਰਬਾਨੀ ਦੇ ਕੇ ਸਤਿਗੁਰਾਂ ਨੇ ਬਹੁਤ ਵੱਡਾ ਸਾਕਾ ਕਰ ਦਿਖਾਇਆ। ਅਜਿਹੇ ਜ਼ੁਲਮੀ ਵਰਤਾਰੇ ਦੇ ਸਮੇਂ ਭਲੇ ਜਨਾਂ ਲਈ (ਸਾਧਨਿ ਹੇਤ), ਪਰਉਪਕਾਰ ਹਿੱਤ ਸਤਿਗੁਰਾਂ ਨੇ ਕੁਰਬਾਨੀ ਦੀ ਹੱਦ ਕਰ ਦਿੱਤੀ ਕਿ ਆਪਣਾ ਸੀਸ ਤਾਂ ਕੁਰਬਾਨ ਕਰ ਦਿੱਤਾ, ਪਰ ਮੁਖ਼ ਤੋਂ ਸੀ ਤਕ ਨਾ ਉਚਾਰੀ ਅਤੇ ਨਿਰਮਲ ਪੰਥ ਦਾ ਧਰਮ ਨਿਭਾਇਆ।

'ਬਚਿਤ੍ਰ ਨਾਟਕ' ਸਬੰਧੀ ਨੌਵੇਂ ਸਤਿਗੁਰਾਂ ਦੀ ਸ਼ਹੀਦੀ ਦੇ ਪ੍ਰਸੰਗ ਵਿਚ ਸਿੱਖ ਪੰਥ ਦੇ ਮਹਾਨ ਚਿੰਤਕ 'ਸਿਰਦਾਰ ਕਪੂਰ ਸਿੰਘ ਜੀ' 'ਬਚਿਤ੍ਰ ਨਾਟਕ' ਦਾ ਹਵਾਲਾ ਦੇ ਕੇ ਇਉਂ ਲਿਖਦੇ ਹਨ:

"ਇਹ ਮਹਾਨ ਇਤਿਹਾਸਿਕ ਘਟਨਾਵਾਂ ਓਦੋਂ ਵਾਪਰੀਆਂ, ਜਦੋਂ ਸ਼ਹੀਦ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਯੂ ਨੌਂ ਸਾਲ ਦੀ ਸੀ ਅਤੇ ਇਨ੍ਹਾਂ ਘਟਨਾਵਾਂ ਦੇ ਦੌਰਾਨ ਗੁਰੂ-ਘਰ ਨੇ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਦਿੱਲੀ ਦੀਆਂ ਘਟਨਾਵਾਂ ਨਾਲ ਲਗਾਤਾਰ ਸੰਪਰਕ ਕਾਇਮ ਰੱਖਿਆ। . . .

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਸਪਸ਼ਟ ਕੀਤਾ ਹੈ ਉਨ੍ਹਾਂ ਦੇ ਪਿਤਾ ਦੀ ਸ਼ਹੀਦੀ ਦਾ ਤੁਰੰਤ ਕਾਰਨ ਉਨ੍ਹਾਂ ਦੇ ਹਿੰਦੂ ਧਰਮ ਦੀ ਰੱਖਿਆ ਦੇ ਸਿੱਧੇ ਅਤੇ ਨਿੱਜੀ ਯਤਨ ਸਨ, ਜਿਸ ਹਿੰਦੂ ਧਰਮ ਨੂੰ ਔਰੰਗਜ਼ੇਬ ਨੇ ਆਪਣੇ ਸ਼ਰਈ ਕਹਿਰ ਦਾ ਨਿਸ਼ਾਨਾ ਉਸ ਸਮੇਂ ਬਣਾਇਆ ਹੋਇਆ ਸੀ: ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ *(ਪੁਸਤਕ ਗੁਰੂ ਗੋਬਿੰਦ ਜੀ ਦੀ ਵੈਸਾਖੀ, ਪੰਨਾ ੫੬-੫੭)*

ਨੌਵੇਂ ਸਤਿਗੁਰਾਂ ਦੀ ਸ਼ਹੀਦੀ ਦੇ ਸਬੰਧ ਵਿਚ ਅੱਗੇ ਦਸਮ ਪਾਤਸ਼ਾਹ 'ਬਚਿਤ੍ਰ ਨਾਟਕ' ਵਿਚ ਲਿਖਦੇ ਹਨ:

*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥*

*ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥*

ਭਾਵ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਧਰਮ ਦੀ ਰੱਖਿਆ ਲਈ ਇਹ ਮਹਾਨ ਸਾਕਾ ਵਰਤਾਇਆ ਕਿ ਆਪਣਾ ਸੀਸ ਤਾਂ ਵਾਰ ਦਿੱਤਾ, ਪਰ ਆਪਣੇ ਸਿਰੜ-ਸਿਦਕ ਨੂੰ ਨਹੀਂ ਤਿਆਗਿਆ। ਦੂਜੇ ਪਾਸੇ ਔਰੰਗਜ਼ੇਬ ਇਸ ਗੱਲ ਉੱਪਰ ਜ਼ੋਰ ਦਿੰਦਾ ਸੀ ਕਿ ਗੁਰੂ ਜੀ ਕੋਈ ਕਰਾਮਾਤ ਦਿਖਾਉਣ, ਪਰੰਤੂ ਸਤਿਗੁਰਾਂ ਨੇ ਕੋਈ ਅਡੰਬਰੀ ਕਰਾਮਾਤ ਨਹੀਂ ਦਿਖਾਈ। ਸਤਿਗੁਰਾਂ ਅਨੁਸਾਰ ਇਹ ਇਕ ਨਾਟਕ ਚੇਟਕ ਵਾਲਾ ਭੈੜਾ ਕਰਮ (ਕੁਕਾਜਾ) ਹੈ ਤੇ ਅਜਿਹਾ ਕਰਮ ਕਰਦਿਆਂ ਜੋ ਪ੍ਰਭ ਲੋਗਨ ਹਨ, ਜੇਕਰ ਬਾਣੇ ਦੀ ਉਲੰਘਣਾ ਕਰਦੇ ਹਨ ਤਾਂ ਇਹ ਲੱਜਿਆ ਵਾਲੀ ਗੱਲ ਹੈ।

ਇਸ ਤੋਂ ਅਗਲੇਰੀਆਂ ਪੰਕਤੀਆਂ ਵਿਚ ਦਸਮ ਪਾਤਸ਼ਾਹ ਜੀ ਇਉਂ ਵਰਣਨ ਕਰਦੇ ਹਨ:

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥* *(ਬਚਿਤ੍ਰ ਨਾਟਕ)*

ਇਸ ਸਬੰਧੀ ਗਿਆਨੀ ਨਰੈਣ ਸਿੰਘ ਤੇ ਕੁਝ ਹੋਰ ਵਿਦਵਾਨਾਂ ਨੇ ਇਉਂ ਅਰਥ ਕੀਤੇ ਹਨ ਕਿ ਔਰੰਗਜ਼ੇਬ ਬਾਦਸ਼ਾਹ ਦੇ ਸਿਰ 'ਤੇ ਆਪਣਾ ਦੇਹ ਰੂਪੀ ਠੀਕਰਾ ਭੰਨ੍ਹ ਕੇ ਸਤਿਗੁਰੂ ਤੇਗ ਬਹਾਦਰ ਜੀ ਸੱਚਖੰਡ ਪਿਆਨਾ ਕਰ ਗਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵਰਗੀ ਔਖੀ ਕਰਨੀਂ ਅੱਜ ਤਕ ਕਿਸੇ ਨੇ ਨਹੀਂ ਕੀਤੀ। ਕਾਰਨ ਸਪਸ਼ਟ ਹੈ ਕਿ ਪਹਿਲੇ ਜਾਮੇ ਵਿਚ ਨਾਨਕ ਜੋਤ ਨੇ ਉਹੀ ਜਨੇਊ ਧਾਰਨ ਕਰਨ ਤੋਂ ਇਨਕਾਰ ਕੀਤਾ ਅਤੇ ਫਿਰ ਨੌਵੇ ਜਾਮੇ ਵਿਚ ਉਸੇ ਦੀ ਰਾਖੀ ਕਰਦਿਆਂ ਕੁਰਬਾਨੀ ਦਿੱਤੀ। ਨਿਰਮਲ ਪੰਥ ਦੇ ਇਸ ਫ਼ਲਸਫ਼ੇ ਨੂੰ ਸਮਝਣਾ ਜ਼ਰੂਰੀ ਹੈ ਕਿ ਇੱਥੇ ਆਪੋ-ਆਪਣੇ ਧਰਮ ਦੀ ਆਸਥਾ ਦਾ ਸੁਆਲ ਸੀ। ਸ੍ਰੀ ਗੁਰੂ ਨਾਨਕ ਸਾਹਿਬ ਦਾ ਘਰ ਜਬਰ-ਜੁਲਮ ਕਰਦਾ ਵੀ ਨਹੀਂ; ਪਰ ਜੁਲਮ ਸਹਿਣ ਵੀ ਨਹੀਂ ਕਰਦਾ। ਇਹ ਨਿਰਮਲ ਪੰਥ ਦੀਆਂ ਮਹਾਨ ਰਵਾਇਤਾਂ ਉੱਪਰ ਪਹਿਰੇਦਾਰੀ ਦੀ ਗਵਾਹੀ ਹੈ: ਨੌਵੇਂ ਸਤਿਗੁਰਾਂ ਦੀ ਸ਼ਹਾਦਤ। ਅੱਗੇ ਕਲਗੀਧਰ ਪਾਤਸ਼ਾਹ ਲਿਖਦੇ ਹਨ:

*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥* *(ਬਚਿਤ੍ਰ ਨਾਟਕ)*

ਭਾਵ ਕਿ ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ਼ਹੀਦੀ ਪ੍ਰਾਪਤ ਕੀਤੀ ਤਾਂ (ਦੁਨਿਆਵੀ ਪੱਧਰ 'ਤੇ ਆਮ ਮਨੁੱਖਤਾ ਦੀ ਗੱਲ ਹੈ) ਜਗਤ ਵਿਚ ਬਹੁਤ ਸ਼ੋਕ ਹੋਇਆ। ਹੁਣ ਸਾਰਾ ਸੰਸਾਰ ਉਸ ਅਵਸਥਾ ਵਾਲਾ ਨਹੀਂ ਜੋ *ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥* ਵਾਲੇ ਉਪਦੇਸ਼ ਨੂੰ ਨੀਝ ਨਾਲ ਸਮਝਦਾ ਹੋਵੇ। ਕਲਗੀਧਰ ਪਾਤਸ਼ਾਹ ਜੀ ਸਮਝਾਅ ਰਹੇ ਹਨ ਕਿ ਇਸ ਜਗ ਵਿਚ ਹਾਹਾਕਾਰ ਮੱਚ ਗਈ, ਪਰ ਦੇਵ ਲੋਕ ਵਿਚ ਨੌਵੇਂ ਪਾਤਸ਼ਾਹ ਜੀ ਦੀ ਜੈ-ਜੈਕਾਰ ਹੋਈ, ਮੁੱਖ ਕਾਰਨ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਨਿਧਿਰਿਆਂ ਦੀ ਧਿਰ, ਨਿਮਾਣਿਆਂ ਦੇ ਮਾਣ ਅਤੇ ਨਿਪੱਤਿਆਂ ਦੀ ਪੱਤ ਬਣੇ। ਨੌਵੇਂ ਪਾਤਸ਼ਾਹ ਜੀ ਦੀ ਮਹਾਨ ਸ਼ਹਾਦਤ ਬਾਰੇ 'ਬਚਿਤ੍ਰ ਨਾਟਕ' ਇਕ ਪ੍ਰਮਾਣਿਕ ਹਵਾਲਾ ਹੈ, ਜਿਸ ਤੋਂ ਸਮੂਹ ਵਿਦਵਾਨਾਂ ਨੇ ਸਦਾ ਹੀ ਸੇਧ ਲਈ ਹੈ ਤੇ ਸੇਧ ਲੈਂਦੇ ਰਹਿਣਗੇ। ■

# ਬਾਬਾ ਦੀਪ ਸਿੰਘ ਜੀ ਸ਼ਹੀਦ
# ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਤਕ

*-ਸ. ਸਿਮਰਜੀਤ ਸਿੰਘ**

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਚਮਕੌਰ ਦੀ ਜੰਗ ਤੋਂ ਬਾਅਦ ਜੰਗਲਾਂ ਦੇ ਵਿਚ ਦੀ ਹੁੰਦੇ ਹੋਏ ਪਿੰਡਾਂ ਵਿਚ ਠਹਿਰਦੇ ਤਲਵੰਡੀ ਸਾਬੋ ਪਹੁੰਚੇ ਅਤੇ ਇਸ ਜਗ੍ਹਾ 'ਤੇ ਆ ਕੇ ਟਿਕ ਗਏ ਅਤੇ ਸਿੱਖਾਂ ਨੂੰ ਹੁਕਮਨਾਮੇ ਜਾਰੀ ਕੀਤੇ, ਜਿਸ ਕਾਰਨ ਇਸ ਜਗ੍ਹਾ ਦਾ ਨਾਂ ਦਮਦਮਾ ਸਾਹਿਬ ਪੈ ਗਿਆ। ਤਲਵੰਡੀ ਸਾਬੋ ਵਿਖੇ ਅੱਜ ਜਿੱਥੇ ਤਖ਼ਤ ਦਮਦਮਾ ਸਾਹਿਬ ਦੀ ਇਮਾਰਤ ਬਣੀ ਹੋਈ ਹੈ, ਇਸ ਜਗ੍ਹਾ 'ਤੇ ਗੁਰੂ ਜੀ ਦਰਬਾਰ ਸਜਾਇਆ ਕਰਦੇ ਸਨ। ਇਸੇ ਜਗ੍ਹਾ 'ਤੇ ਮਾਤਾ ਜੀ ਨੇ ਪੁੱਤਰਾਂ ਦੀ ਸ਼ਹੀਦੀ ਦਾ ਹਾਲ ਪੁੱਛਿਆ ਸੀ। ਤਲਵੰਡੀ ਸਾਬੋ ਵਿਚ ਗੁਰੂ ਸਾਹਿਬ ਦੇ ਕਾਫੀ ਸਮਾਂ ਟਿਕੇ ਰਹਿਣ ਕਰਕੇ ਇਸ ਜਗ੍ਹਾ ਦੇ ਕਈ ਸਥਾਨ ਗੁਰੂ ਸਾਹਿਬ ਦੀਆਂ ਯਾਦਾਂ ਨਾਲ ਜੁੜੇ ਹੋਏ ਹਨ ਅਤੇ ਦੂਰੋਂ-ਦੂਰੋਂ ਸਿੱਖ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਇਸ ਜਗ੍ਹਾ 'ਤੇ ਆਉਂਦੇ ਹਨ। ਉੱਚ ਕੋਟੀ ਦੇ ਵਿਦਵਾਨ, ਨਾਮ ਅਭਿਆਸੀ, ਕੁਰਬਾਨੀ ਦੇ ਪੁੰਜ, ਧਰਮੀ ਸੂਰਬੀਰ, ਸਿੱਖ ਪੰਥ ਦੇ ਅਣਖੀਲੇ ਜਥੇਦਾਰ ਬਾਬਾ ਦੀਪ ਸਿੰਘ ਜੀ ਵੀ ਇਸ ਜਗ੍ਹਾ ਪੁਰ ਗੁਰੂ ਜੀ ਪਾਸ ਰਹਿੰਦੇ ਰਹੇ। ਇੱਥੇ ਬਾਬਾ ਦੀਪ ਸਿੰਘ ਜੀ ਵੱਲੋਂ ਲਗਵਾਇਆ ਗਿਆ ਖੂਹ ਹੈ, ਜੋ ਤਖਤ ਸਾਹਿਬ ਦੀ ਪਰਕਰਮਾ ਵਿਚ ਹੈ। ਇਸ ਨੂੰ ਸ਼ਹੀਦਾਂ ਵਾਲਾ ਖੂਹ ਵੀ ਕਿਹਾ ਜਾਂਦਾ ਹੈ। ਇੱਥੇ ਹੋਰ ਵੀ ਮਾਲਵੇ, ਮਾਝੇ ਤੇ ਦੁਆਬੇ ਤੋਂ ਨੌਜਵਾਨ ਆਉਂਦੇ ਅਤੇ ਅੰਮ੍ਰਿਤ ਛਕ ਕੇ ਗੁਰੂ ਵਾਲੇ ਤਿਆਰ-ਬਰ ਤਿਆਰ ਸਿੰਘ ਸਜ ਜਾਂਦੇ। ਬਾਬਾ ਦੀਪ ਸਿੰਘ ਜੀ ਨੇ ਏਥੇ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕੀਤੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸਥਾਨ ਤੋਂ ਨਾਂਦੇੜ ਸਾਹਿਬ ਦੀ ਯਾਤਰਾ 'ਤੇ ਗਏ ਤਾਂ ਇਸ ਜਗ੍ਹਾ ਦੀ ਸੇਵਾ-ਸੰਭਾਲ ਦਾ ਕੰਮ ਬਾਬਾ ਦੀਪ ਸਿੰਘ ਜੀ ਨੂੰ ਸੌਂਪ ਗਏ। ਇਸੇ ਜਗ੍ਹਾ ਤੋਂ ਬਾਬਾ ਦੀਪ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥ ਦੇ ਕੇ ਬਹੁਤ ਸਾਰੇ ਜੰਗ ਜਿੱਤੇ। ਆਪ ਨਿਵਾਸ ਤਲਵੰਡੀ ਸਾਬੋ ਹੀ ਰੱਖਦੇ ਸਨ। ਆਪ ਨੂੰ ਗੁਰਬਾਣੀ ਲਿਖਣ ਦਾ ਬਹੁਤ ਸ਼ੌਂਕ ਸੀ।

ਸੰਮਤ ੧੮੧੬ ਬਿਕ੍ਰਮੀ ਨੂੰ ਜਦ ਅਦੀਨਾ ਬੇਗ ਦੇ ਮਰਨ ਪਿੱਛੋਂ ਜਲੰਧਰ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ ਤਾਂ ਉਸ ਸਮੇਂ ਬਾਬਾ ਦੀਪ ਸਿੰਘ ਜੀ ਨੇ ਸਿਆਲਕੋਟ ਦਾ ਇਲਾਕਾ ਮੁਹੰਮਦ ਅਮੀਨ ਤੋਂ ਫਤਿਹ ਕਰ ਕੇ ਆਪਣੇ ਸਾਥੀ ਭਾਈ ਦਿਆਲ ਸਿੰਘ ਤੇ ਭਾਈ ਨੱਥਾ ਸਿੰਘ ਸ਼ਹੀਦ ਨੂੰ ਦਿੱਤਾ। ਜੋ ਸ਼ਹੀਦ ਭਾਈ ਕਰਮ ਸਿੰਘ ਦੇ ਸਮੇਂ ਤਕ ਮਿਸਲ ਸ਼ਹੀਦਾਂ ਨੂੰ ਸਲਾਨਾ ਕੁਝ ਨ ਕੁੱਝ ਪਹੁੰਚਾਉਂਦੇ ਰਹੇ, ਕਿੰਤੂ ਗੁਲਾਬ ਸਿੰਘ ਦਾ ਅਵੈੜਪੁਣਾ ਦੇਖ ਕੇ ਉਹ ਜਗੀਰ ਦਰਬਾਰ ਬਾਬਾ ਨਾਨਕ ਸਾਹਿਬ ਦੇ ਨਾਮ ਲਾ ਦਿੱਤੀ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੰਘਾਂ 'ਤੇ ਜਬਰ ਜ਼ੁਲਮ ਦਾ ਦੌਰ ਸ਼ੁਰੂ ਹੋ ਗਿਆ। ਸਿੰਘ ਜੰਗਲਾਂ ਪਹਾੜਾਂ ਵਿਚ ਚਲੇ ਗਏ। ਇਨ੍ਹੀਂ ਦਿਨੀਂ ਅਹਿਮਦ ਸ਼ਾਹ

**ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਅਬਦਾਲੀ ਦੇ ਹੁਕਮ ਨਾਲ ਸ਼ਹਿਰ ਸ੍ਰੀ ਅੰਮ੍ਰਿਤਸਰ ਨੂੰ ਲੁੱਟਿਆ ਗਿਆ। ਸ੍ਰੀ ਦਰਬਾਰ ਸਾਹਿਬ ਨੂੰ ਤੋਪਾਂ ਨਾਲ ਢਾਹਿਆ ਗਿਆ ਤੇ ਸਰੋਵਰ ਨੂੰ ਮਿੱਟੀ ਨਾਲ ਪੂਰ ਦਿੱਤਾ ਗਿਆ। ਜਦੋਂ ਬਾਬਾ ਦੀਪ ਸਿੰਘ ਪਾਸ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਦੀ ਖ਼ਬਰ ਦਮਦਮਾ ਸਾਹਿਬ ਪਹੰਚੀ ਤਾਂ ਉਨ੍ਹਾਂ ਤੋਂ ਸੁਣ ਕੇ ਰਿਹਾ ਨਹੀਂ ਗਿਆ। ਆਪ ਨੇ ਉਸੇ ਵੇਲੇ ਸ੍ਰੀ ਅੰਮ੍ਰਿਤਸਰ ਪਹੁੰਚ ਕੇ ਬਦਲਾ ਲੈਣ ਦਾ ਫੈਸਲਾ ਕਰ ਲਿਆ। ਝਟਪਟ ਆਪਣੀ ਜਗ੍ਹਾ ਭਾਈ ਨੱਥਾ ਸਿੰਘ ਨੂੰ ਛੱਡ ਕੇ ਸ਼ਹੀਦ ਹੋਣ ਦੇ ਇਰਾਦੇ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਵੱਲ ਨੂੰ ਕੂਚ ਕਰ ਦਿੱਤਾ। ਉਸ ਸਮੇਂ ਆਪ ਜੀ ਦੇ ਨਾਲ ਸਿਰਫ ੫੦੦ ਸਿੰਘਾਂ ਦਾ ਜਥਾ ਸੀ। ਰਸਤੇ ਵਿਚ ਲਾਗਲੇ ਪਿੰਡਾਂ: ਜੋਗਾ, ਦੋਰਾਜ, ਭੁੱਚੋ, ਗੋਬਿੰਦਪੁਰਾ, ਲੱਖੀ ਜੰਗਲ, ਬਹਿਮਾਨ, ਮਾਹਨਵਾਲ, ਕੋਟ, ਪੰਜੋ ਕੇ, ਗੁਰੂ ਚੌਤਰਾਂ, ਫੂਲ, ਮਹਿਰਾਜ, ਦਰਾਜ ਤੋਂ ਹੋਰ ਸਿੰਘ ਜਥੇ ਵਿਚ ਰਲਦੇ ਗਏ, ਇਸ ਤਰ੍ਹਾਂ ਤਰਨ ਤਾਰਨ ਪਹੁੰਚਣ ਤੀਕ ਉਨ੍ਹਾਂ ਨਾਲ ਪੰਜ ਹਜ਼ਾਰ ਜੁਝਾਰੂ ਸਿੰਘਾਂ ਦਾ ਜਥਾ ਬਣ ਗਿਆ ਸੀ।

ਉਧਰ ਲਾਹੌਰ ਦੇ ਸੂਬੇ ਨੂੰ ਵੀ ਖ਼ਬਰ ਲੱਗ ਗਈ ਕਿ ਸਿੱਖ ਦੀਵਾਲੀ ਦੇ ਮੌਕੇ 'ਤੇ ਸ੍ਰੀ ਅੰਮ੍ਰਿਤਸਰ ਇਕੱਠੇ ਹੋ ਰਹੇ ਹਨ। ਹਾਜ਼ੀ ਅਤਾਈ ਖਾਂ ਗਸ਼ਤੀ ਫੌਜ ਲੈ ਕੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਚੱਕਰ ਲਗਾ ਰਿਹਾ ਸੀ। ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਕੇ ਸਿੱਖਾਂ ਨੂੰ ਦਬਾਉਣ ਦਾ ਹੁਕਮ ਹੋਇਆ। ਉਧਰੋਂ ਸੂਬੇ ਨੇ ਢੋਲ ਵਜਵਾ ਕੇ ਲਾਹੌਰ ਵਿਚ ਜ਼ਹਾਦ ਦਾ ਐਲਾਨ ਕਰਵਾ ਦਿੱਤਾ ਅਤੇ ਸਾਰੇ ਮੋਮਨਾਂ ਨੂੰ ਨਿੱਤਰਣ ਲਈ ਵੰਗਾਰਿਆ। ਲਾਹੌਰ ਦਾ ਫੌਜ਼ਦਾਰ, ਜਹਾਨ ਖਾਂ ਦੋ ਹਜ਼ਾਰ ਸਵਾਰ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਵੱਲ ਚੱਲ ਪਿਆ। ਦੋਹਾਂ ਦਲਾਂ ਦਾ ਗੋਹਲਵੜ ਨੇੜੇ ਟਾਕਰਾ ਹੋ ਗਿਆ। ਸਿੰਘਾਂ ਨੇ ਅਜਿਹੀ ਸੂਰਬੀਰਤਾ ਵਿਖਾਈ ਕਿ ਸ਼ਾਹੀ ਫੌਜ ਵਿਚ ਭਾਜੜ ਪੈ ਗਈ। ਪਰ ਏਨੇ ਚਿਰ ਵਿਚ ਹਾਜ਼ੀ ਅਤਾਈ ਖਾਂ ਵੀ ਫੌਜ ਤੇ ਤੋਪਾਂ ਲੈ ਕੇ ਪਹੁੰਚ ਗਿਆ। ਬੜੇ ਘਮਸਾਣ ਦੀ ਲੜਾਈ ਹੋਈ। ਸਿੰਘਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜਣ ਦੀ ਕੋਸ਼ਿਸ਼ ਵਿਚ ਅਜਿਹੀ ਤੇਗ ਚਮਕਾਈ ਅਤੇ ਬਹਾਦਰੀ ਵਿਖਾਈ ਕਿ ਛੇ ਕੋਹ ਵਿਚ ਲਾਸ਼ਾਂ ਦੇ ਢੇਰ ਲੱਗ ਗਏ। ਸਾਰੀ ਧਰਤੀ ਖੂਨ-ਓ-ਖੂਨ ਹੋ ਗਈ। ਸ੍ਰੀ ਅੰਮ੍ਰਿਤਸਰ ਸਾਹਿਬ ਦੇ ਬਾਹਰ ਰਾਮਸਰ ਦੇ ਪਾਸ ਬਾਬਾ ਦੀਪ ਸਿੰਘ ਜੀ ਨੂੰ ਧੌਣ ਵਿਚ ਤਲਵਾਰ ਦਾ ਮਾਰੂ ਫੱਟ ਲੱਗਾ। ਉਨ੍ਹਾਂ ਦਾ ਸੀਸ ਧੜ ਨਾਲੋਂ ਵੱਖ ਹੋ ਗਿਆ। ਉਹ ਡਿੱਗਣ ਹੀ ਲੱਗੇ ਸਨ ਕਿ ਪਾਸੋਂ ਇਕ ਸਿੰਘ ਨੇ ਪਿਆਰ ਨਾਲ ਕਿਹਾ, "ਬਾਬਾ ਜੀ ! ਤੁਸੀਂ ਤਾਂ ਅਰਦਾਸਾ ਸੋਧਿਆ ਸੀ ਕਿ ਸ੍ਰੀ ਦਰਬਾਰ ਸਾਹਿਬ ਪਹੁੰਚ ਕੇ ਸ਼ਹੀਦ ਹੋਈਏ, ਪਰ ਆਪ ਉਰੇ ਹੀ ਫਤਹ ਗਜਾ ਚਲੇ ਹੋ !" ਇਸ ਜਗ੍ਹਾ 'ਤੇ ਬਾਬਾ ਜੀ ਦਾ ਸ਼ਹੀਦੀ ਸਥਾਨ ਗੁਰਦੁਆਰਾ ਰਾਮਸਰ ਸਾਹਿਬ ਦੇ ਲਾਗੇ ਬਣਿਆ ਹੋਇਆ ਹੈ। ਇਹ ਸੁਣ ਕੇ ਬਾਬਾ ਜੀ ਨੇ ਸੀਸ ਨੂੰ ਖੱਬੇ ਹੱਥ ਨਾਲ ਸੰਭਾਲਿਆ ਅਤੇ ਸੱਜੇ ਹੱਥ ਨਾਲ ੮ ਸੇਰ (ਕੱਚਾ) ਦਾ ਖੰਡਾ ਵਾਹੁੰਦੇ ਤੇ ਵੈਰੀਆਂ ਦੇ ਆਹੂ ਲਾਹੁੰਦੇ ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾ ਵਿਚ ਪਹੁੰਚ ਕੇ ਆਪਣਾ ਪ੍ਰਣ ਨਿਭਾ ਕੇ ਦਿਖਾ ਦਿੱਤਾ। ਇਸ ਤਰ੍ਹਾਂ ਬਾਬਾ ਦੀਪ ਸਿੰਘ ਸੰਨ ੧੭੫੭ ਈ. ਵਿਚ ਸੀਸ ਤਲੀ 'ਤੇ ਧਰ ਕੇ ਲੜਦਿਆਂ ਸ੍ਰੀ ਦਰਬਾਰ ਸਾਹਿਬ ਦੀ ਰੱਖਿਆ ਹਿੱਤ ਸ਼ਹੀਦੀ ਪਾ ਗਏ। ਇਸੇ ਤਰ੍ਹਾਂ ਜਥੇਦਾਰ ਰਾਮ ਸਿੰਘ ਬਹੁਤਿਆਂ ਨੂੰ ਮਾਰ ਕੇ ਸ਼ਹੀਦ ਹੋ ਗਿਆ, ਜਿਨ੍ਹਾਂ ਦਾ ਸ਼ਹੀਦ ਗੰਜ ਰਾਮਗੜ੍ਹੀਆ ਦੇ ਕਟੜੇ ਵਿਚ ਹੈ।

ਬਾਬਾ ਸੱਜਣ ਸਿੰਘ, ਬਾਬਾ ਬਹਾਦਰ ਸਿੰਘ ਤੇ ਕਈ ਹੋਰ ਸਿੰਘ ਗੁਰੂ ਦੇ ਬਾਗ ਵਿਚ ਲੜਦੇ ਸ਼ਹੀਦ ਹੋ ਗਏ, ਉਨ੍ਹਾਂ ਦਾ ਸਥਾਨ ਬਾਗ ਵਿਚ ਹੈ। ਬਾਗ ਦੀ ਜਗ੍ਹਾ ਅੱਜ ਕਲ੍ਹ ਦੀਵਾਨ ਹਾਲ ਮੰਜੀ ਸਾਹਿਬ ਬਣ ਗਿਆ ਹੈ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਮੰਜੀ ਸਾਹਿਬ ਦੇ ਨੇੜੇ ਨਿਸ਼ਾਨ ਸਾਹਿਬ ਝੁਲਾਇਆ ਹੋਇਆ ਹੈ, ਜਿਸ ਦੇ ਬੜੇ ਉੱਪਰ ਹੇਠ ਲਿਖੇ ਸਿੰਘਾਂ ਦੇ ਨਾਮ ਲਿਖੇ ਹੋਏ ਹਨ:

੧. ਬਾਬਾ ਦੀਪ ਸਿੰਘ ਜੀ ਸ਼ਹੀਦ ਹੈੱਡ ਜਥੇਦਾਰ
੨. ਬਾਬਾ ਬਲਵੰਤ ਸਿੰਘ ਜੀ ਸ਼ਹੀਦ ਜਥੇਦਾਰ
੩. ਬਾਬਾ ਹੀਰਾ ਸਿੰਘ ਜੀ ਸ਼ਹੀਦ ਜਥੇਦਾਰ
੪. ਬਾਬਾ ਗੰਡਾ ਸਿੰਘ ਜੀ ਸ਼ਹੀਦ ਜਥੇਦਾਰ
੫. ਬਾਬਾ ਲਹਿਣਾ ਸਿੰਘ ਜੀ ਸ਼ਹੀਦ ਜਥੇਦਾਰ
੬. ਬਾਬਾ ਰਣ ਸਿੰਘ ਜੀ ਸ਼ਹੀਦ ਜਥੇਦਾਰ
੭. ਬਾਬਾ ਗੁਪਾਲ ਸਿੰਘ ਜੀ ਸ਼ਹੀਦ ਜਥੇਦਾਰ
੮. ਬਾਬਾ ਭਾਗ ਸਿੰਘ ਜੀ ਸ਼ਹੀਦ ਜਥੇਦਾਰ
੯. ਬਾਬਾ ਸੱਜਣ ਸਿੰਘ ਜੀ ਸ਼ਹੀਦ ਜਥੇਦਾਰ
੧੦. ਬਾਬਾ ਬਹਾਦਰ ਸਿੰਘ ਜੀ ਸ਼ਹੀਦ ਜਥੇਦਾਰ

ਜਦੋਂ ਇਸ ਲੜਾਈ ਦਾ ਹਾਲ ਭਾਈ ਗੁਰਬਖਸ਼ ਸਿੰਘ ਅਤੇ ਭਾਈ ਦਰਗਾਹ ਸਿੰਘ ਨੇ ਸੁਣਿਆ ਤਾਂ ਉਹ ਉਸੇ ਵੇਲੇ ਸ੍ਰੀ ਅਨੰਦਪੁਰ ਸਾਹਿਬ ਤੋਂ ਦੋ ਹਜ਼ਾਰ ਸਵਾਰ ਲੈ ਕੇ ਚੜ੍ਹ ਆਏ ਤੇ ਵੈਰੀਆਂ ਨਾਲ ਲੜਦੇ-ਭਿੜਦੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਗਏ। ਸਿੰਘਾਂ ਨੂੰ ਪਵਿੱਤਰ ਗੁਰ-ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਨੂੰ ਦੇਖ ਕੇ ਬਹੁਤ ਦੁੱਖ ਹੋਇਆ। ਉਨ੍ਹਾ ਨੇ ਰਾਤ ਨੂੰ ਛਾਪੇ ਮਾਰ ਕੇ ਵੈਰੀਆਂ ਦੇ ਥਾਣੇ-ਤਹਿਸੀਲਾਂ ਸਭ ਸਾੜ ਦਿੱਤੀਆਂ। ਸਿੰਘਾਂ ਦੇ ਮੁਕਾਬਲੇ ਲਈ ਹੋਰ ਮੁਗ਼ਲ ਫੌਜਾਂ ਬੁਲਾ ਲਈਆਂ ਗਈਆਂ ਅਤੇ ਸਿੰਘਾਂ ਦਾ ਖੁਰਾ-ਖੋਜ ਮਿਟਾਉਣ ਦਾ ਹੁਕਮ ਦੇ ਦਿੱਤਾ। ਸ਼ਾਹ ਨਾਜਮ ਦੀਨ, ਸਰ ਬੁਲੰਦ ਖਾਂ, ਜਾਬਰ ਖਾਂ, ਜਾਲਮ ਖਾਂ ਆਦਿ ਫੌਜਦਾਰ ੨੦ ਹਜ਼ਾਰ ਲੜਾਕੇ ਪਠਾਣਾਂ ਨੂੰ ਲੈ ਕੇ ਮੈਦਾਨ ਵਿਚ ਆ ਗਏ। ਉਧਰ ੯ ਮੱਘਰ, ੧੮੧੮ ਨੂੰ ਜਥੇਦਾਰ ਗੁਰਬਖਸ਼ ਸਿੰਘ ਆਦਿ ਨੇ ਦੁਸ਼ਮਣ ਦੀ ਚੜ੍ਹਾਈ ਸੁਣ ਕੇ ਧਰਮ ਯੁੱਧ ਲਈ ਅਰਦਾਸ ਕਰ ਕੇ ਸ਼ਹੀਦ ਹੋਣ ਲਈ ਤਿਆਰ ਹੋ ਬੈਠੇ। ਦਿਨ ਚੜ੍ਹਦੇ ਤਕ ਪਠਾਣਾਂ ਦੀ ਚੰਗੀ ਫੌਜ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਗਈ। ਅੰਮ੍ਰਿਤਸਰ ਸਰੋਵਰ ਦੇ ਪਿਛਲੇ ਪਾਸੇ ਬੜੀ ਭਿਆਨਕ ਲੜਾਈ ਹੋਈ, ਜਿਸ ਵਿਚ ਬਾਬਾ ਗੁਰਬਖਸ਼ ਸਿੰਘ, ਬਾਬਾ ਨਿਹਾਲ ਸਿੰਘ, ਬਾਬਾ ਬਸੰਤ ਸਿੰਘ ਆਦਿ ਵੱਡੇ ਜਥੇਦਾਰ ਸ਼ਹੀਦ ਹੋ ਗਏ। ਦੁਰਾਨੀਆਂ ਦੀ ਫੌਜ ਪਿੱਛੋਂ ਹੋਰ ਆਉਂਦੀ ਗਈ ਤਾਂ ਸਿੰਘ ਬਸਰਾ ਦੇ ਜੰਗਲਾਂ ਵਿਚ ਚਲੇ ਗਏ ਅਤੇ ਦੁਰਾਨੀ ਮੈਦਾਨ ਖਾਲੀ ਦੇਖ ਕੇ ਸ੍ਰੀ ਅੰਮ੍ਰਿਤਸਰ ਵਿਚ ਖੜਦੁੰਮ ਮਚਾ ਕੇ ਵਾਪਸ ਚਲੇ ਗਏ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਬਾਬਾ ਗੁਰਬਖਸ਼ ਸਿੰਘ ਦੀ ਯਾਦ ਬਣੀ ਹੋਈ ਹੈ। ਬਾਬਾ ਨਿਹਾਲ ਸਿੰਘ ਚੁਰਸਤੀ ਅਟਾਰੀ ਦੇ ਪਾਸ ਸ਼ਹੀਦ ਹੋਏ ਸਨ, ਉਸੇ ਜਗ੍ਹਾ 'ਤੇ ਉਨ੍ਹਾਂ ਦੀ ਯਾਦਗਾਰ ਬਣੀ ਹੋਈ ਹੈ। ਇਹ ਸਥਾਨ ਹੁਣ ਸ੍ਰੀ ਅੰਮ੍ਰਿਤਸਰ ਵਿਚ ਸ਼ਹੀਦ ਗੰਜ ਦੇ ਨਾਂ ਨਾਲ ਪ੍ਰਸਿੱਧ ਹੈ। ■

# ਕੀਨੀਆ 'ਚ ਸਿੱਖਾਂ ਦਾ ਵਾਸਾ ਤੇ ਗੁਰਦੁਆਰਾ ਸਾਹਿਬਾਨ

*-ਡਾ. ਰੂਪ ਸਿੰਘ**

**ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਕਸੁਮੋ (ਕੀਨੀਆ):** ਕਸੁਮੋ (ਕੀਨੀਆ) 'ਚ ਸਿੱਖਾਂ ਦਾ ਪੱਕਾ ਵਾਸਾ ਉਸ ਸਮੇਂ ਦਾ ਹੈ ਜਿਸ ਸਮੇਂ ੧੯੦੧ ਈ. ਵਿਚ ਯੁਗਾਂਡਾ ਤੋਂ ਰੇਲਵੇ ਲਾਈਨ ਕਸੁਮੋ ਪਹੁੰਚੀ। ਜਦ ਸਿੱਖ ੧੮੯੦ ਈ. ਵਿਚ ਆਣ ਕੇ ਵੱਸੇ, ਕੀਨੀਆ ਉਸ ਸਮੇਂ ਅੰਗਰੇਜ਼ ਰਾਜ ਦੀ ਇਕ ਬਸਤੀ ਸੀ। ਅੰਗਰੇਜ਼ ਜਦ ਯੁਗਾਂਡਾ ਤੋਂ ਕਸੁਮੋ ਤੀਕ ਰੇਲਵੇ ਲਾਈਨ ਵਿਛਾਉਣ ਲੱਗੇ ਤਾਂ ਬਹੁਤ ਸਾਰੇ ਸਿੱਖ ਕਾਮੇ ਭਾਰਤ ਤੋਂ ਲਿਆਂਦੇ ਗਏ। ਰੇਲਵੇ ਲਾਈਨ ਦੀ ਸ਼ੁਰੂਆਤ ੫ ਅਗਸਤ, ੧੮੯੬ ਈ. ਨੂੰ ਮੁਬਾਸਾ ਤੋਂ ਸ਼ੁਰੂ ਹੋਈ ਤੇ ਦਸੰਬਰ ੧੯੦੧ ਈ. ਨੂੰ ਕਸੁਮੋ ਤੀਕ ਮੁਕੰਮਲ ਹੋਈ।

੧੯ਵੀਂ ਸਦੀ ਦੇ ਆਖਰੀ ਦਹਾਕੇ 'ਚ ਸਿੱਖ ਕੀਨੀਆ ਜਾ ਕੇ ਵੱਸੇ, ਜਿਸ ਸਮੇਂ ਕੀਨੀਆ 'ਚ ਅੰਗਰੇਜ਼ ਰਾਜ ਦੀ ਕੀਨੀਆ 'ਚ ਪਹਿਲੀ ਰੇਲਵੇ ਲਾਈਨ ਵਿਛਾਉਣ ਵਾਸਤੇ ਕਾਰੀਗਰ ਮਜ਼ਦੂਰ ਤੇ ਕਾਮੇ ਭਾਰਤ ਤੋਂ ਗਏ। ਸਾਡੇ ਪੁਰਖਿਆਂ ਨੇ ਰੇਲਵੇ ਲਾਈਨ ਵਿਛਾਉਣ ਵਾਸਤੇ ਪਹਾੜਾਂ, ਚੱਟਾਨਾਂ, ਜੰਗਲਾਂ ਨੂੰ ਕੱਟਿਆ, ਰੇਲਵੇ ਲਾਈਨ ਵਿਛਾਉਣ ਵਿਚ ਸਫਲ ਤਾਂ ਹੋ ਗਏ, ਪਰ ਬਹੁਤ ਸਾਰੇ ਆਪਣੀਆਂ ਕੀਮਤੀ ਜਾਨਾਂ ਤੋਂ ਹੱਥ ਧੋ ਬੈਠੇ। ਦੋ ਹਜ਼ਾਰ ਤੋਂ ਵਧੇਰੇ ਲੋਕ ਕੰਮ 'ਤੇ ਅਕਾਲ ਚਲਾਣਾ ਕਰ ਗਏ ਤੇ ੨੮ ਬੰਦਿਆਂ ਨੂੰ ਸ਼ੇਰਾਂ ਨੇ ਖਾ ਲਿਆ, ਕਿਉਂਕਿ ਇਹ ਸਾਰਾ ਇਲਾਕਾ ਜੰਗਲੀ ਹੈ। ਉਸ ਸਮੇਂ ਵਿਚਾਰੇ ਇਹ ਗੁਰੂ-ਪਿਆਰੇ ਗੁਰਸਿੱਖ ਪੜ੍ਹੇ-ਲਿਖੇ ਵੀ ਨਹੀਂ ਸਨ, ਚਿੱਠੀ-ਪੱਤਰ ਲਿਖਣ ਤੇ ਮਨੀਆਰਡਰ ਕਰਨ ਵਾਸਤੇ ਵੀ ਇਹ ਦੂਸਰਿਆਂ 'ਤੇ ਨਿਰਭਰ ਸਨ। ਬਹੁਤ ਥੋੜ੍ਹੇ ਗੁਰਸਿੱਖ ਪੜ੍ਹੇ-ਲਿਖੇ ਨੌਕਰੀ ਪੇਸ਼ੇ ਵਾਲੇ ਸਨ। ਕਸੁਮੋ ਵਿਚ ਭਾਈ ਮਹਿੰਦਰ ਸਿੰਘ ਦੇ ਪਿਤਾ ਜੀ ਸ. ਗੁਰਬਚਨ ਸਿੰਘ ਆਹਲੂਵਾਲੀਆ ਪੋਸਟ ਮਾਸਟਰ ਸਨ। ਭਾਈ ਮਹਿੰਦਰ ਸਿੰਘ ਜੀ ਸਰਕਾਰੀ ਸਕੂਲ ੧੯੫੬ ਈ. ਵਿਚ ਪੜ੍ਹਦੇ ਰਹੇ।

ਸ਼ਾਇਦ ਪਹਿਲਾ ਸਿੱਖ ਕਾਲਾ ਸਿੰਘ ਕੀਨੀਆ ਗਿਆ। ਇਸ ਕਰਕੇ ਸਿੱਖ ਸਰਦਾਰਾਂ ਨੂੰ ਕਾਲਾਸਿੰਘਾ ਕਰਕੇ ਬੁਲਾਇਆ ਜਾਂਦਾ ਹੈ। ਸਿੱਖਾਂ ਨੇ ਕੀਨੀਆ ਨੂੰ ਵਿਕਸਿਤ ਕਰਨ ਲਈ ਕੇਵਲ ਰੇਲਵੇ ਲਾਈਨ ਵਿਛਾਉਣ ਵਿਚ ਹੀ ਯੋਗਦਾਨ ਨਹੀਂ ਪਾਇਆ, ਸਗੋਂ ਆਪਣੀ ਮਿਹਨਤ, ਸਿਰੜ-ਸਿਦਕ ਤੇ ਸਮਰਪਿਤ ਭਾਵਨਾ ਨਾਲ ਹਰ ਖੇਤਰ 'ਚ ਵਿਲੱਖਣ ਘਾਲਣਾ ਘਾਲੀ। ਧਾਰਮਿਕ, ਸਮਾਜਿਕ ਸੰਸਥਾਵਾਂ ਬਣਾਉਣ ਤੋਂ ਇਲਾਵਾ ਸਿੱਖਾਂ ਨੇ ਕੀਨੀਆ ਦੀ ਸਿਹਤ-ਸੰਭਾਲ, ਖੇਡਾਂ, ਵਿੱਦਿਆ, ਖੇਤੀਬਾੜੀ, ਵਪਾਰ ਨੂੰ ਸਥਾਪਿਤ ਕਰਨ ਵਿਚ ਨਵੇਂ ਕੀਰਤੀਮਾਨ ਸਥਾਪਿਤ ਕੀਤੇ। ਕੀਨੀਆ 'ਚ ਸੋਨੇ ਦੀਆਂ ਖਾਨਾਂ ਸਨ, ਜਿਨ੍ਹਾਂ ਵਿਚ ਵੀ ਸਿੱਖਾਂ ਨੇ ਮਿਹਨਤ-ਮੁਸ਼ੱਕਤ ਕਰ ਕੇ ਨਾਮਣਾ

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਖੱਟਿਆ। ਕੀਨੀਆ 'ਚ ਸਿੱਖਾਂ ਦੇ ਸਥਾਪਿਤ ਹੋਣ, ਸਫ਼ਲਤਾ ਤੇ ਪ੍ਰਾਪਤੀਆਂ ਨੂੰ ਵਰਣਨ ਕਰਨਾ ਜੇ ਅਸੰਭਵ ਨਹੀਂ ਤਾਂ ਮੁਸ਼ਕਲ ਜ਼ਰੂਰ ਹੈ। ਸਿੱਖ ਧਰਮ ਦੀ ਵਿਸ਼ਵ ਵਿਚ ਸਥਾਪਤੀ ਦੇ ਪੱਖ ਤੋਂ ਵੀ ਕੀਨੀਆ ਦੇ ਸਿੱਖਾਂ ਦਾ ਵਿਸ਼ੇਸ਼-ਵਿਲੱਖਣ ਯੋਗਦਾਨ ਹੈ।

੫੮੪ ਮੀਲ ਰੇਲਵੇ ਲਾਈਨ ਅਤੇ ੧੨੮੦ ਦੇ ਕਰੀਬ ਹੱਥੀਂ ਲੱਕੜੀ ਦੇ ਪੁਲ਼ ਬਣਾਉਣੇ ਪਏ। ਆਵਾਜਾਈ ਦਾ ਪਹਿਲਾ ਆਧੁਨਿਕ ਸਾਧਨ ਬਣਿਆ। ਯੁਗਾਂਡਾ 'ਚ ਖੇਤੀਬਾੜੀ ਬਹੁਤ ਹੁੰਦੀ ਸੀ। ਰੇਲਵੇ ਰਾਹੀਂ ਇਸ ਦਾ ਵਿਤਰਣ ਪੂਰੇ ਕੀਨੀਆ 'ਚ ਹੋ ਸਕਿਆ। ਬਹੁਤ ਮੁਸ਼ਕਲ ਹੈ ਦੂਸਰੇ ਸੱਭਿਆਚਾਰਾਂ ਵਿਚ ਸਥਾਪਿਤ ਹੋਣਾ, ਜਦ ਮਨੁੱਖੀ ਵਰਤਾਰੇ ਵਿਚ ਭਾਸ਼ਾ, ਖਾਣ-ਪੀਣ, ਰਹਿਣ-ਸਹਿਣ ਦਾ ਅੰਤਰ ਹੋਵੇ, ਪਰ ਸਿੱਖਾਂ ਨੇ ਇਸ ਵਿਭਿੰਨਤਾ 'ਚੋਂ ਏਕਤਾ ਦਾ ਰਾਹ ਢੂੰਡ ਲਿਆ ਹੈ, ਉਨ੍ਹਾਂ ਲੋਕਾਂ ਦੀ ਭਾਸ਼ਾ, ਬੋਲੀ, ਸੱਭਿਆਚਾਰ ਸਮਝਦਿਆਂ ਆਪਣੀ ਵਿਲੱਖਣਤਾ, ਭਾਸ਼ਾ, ਸੱਭਿਆਚਾਰ ਤੇ ਵਿਲੱਖਣ ਪਹਿਚਾਣ ਨੂੰ ਵੀ ਬਣਾਈ ਰੱਖਿਆ ਹੈ।

ਗੁਰਸਿੱਖ ਕਿਰਤੀ, ਮਿਹਨਤੀ ਸੁਭਾਅ ਤੇ ਗੁਰੂ ਦੀ ਭੈ-ਭਾਵਨੀ ਵਿਚ ਰਹਿਣ ਕਰਕੇ ਹਰ ਥਾਂ 'ਤੇ ਖੁਸ਼ਹਾਲ ਹਨ। ਕੀਨੀਆ 'ਚ ਸਿੱਖ ਖੇਤੀਬਾੜੀ, ਹਾਕੀ-ਕ੍ਰਿਕਟ, ਵਪਾਰ, ਨੌਕਰੀ ਤੇ ਠੇਕੇਦਾਰੀ 'ਚ ਝੰਡਾ-ਬਰਦਾਰ ਸਿੱਖ ਸਰਦਾਰ ਬਣੇ। ਕੀਨੀਆ ਦੀ ਕਿਸਮਤ ਦਾ ਪਹੀਆ ਸਿੱਖਾਂ ਨੇ ਹੀ ਘੁਮਾਇਆ। ਸ. ਗਿਆਨ ਸਿੰਘ ਨੇ ੧੯੨੨ ਈ. ਰੇਲਵੇ 'ਚ ਸੁਪਰਵਾਈਜ਼ਰ ਵਜੋਂ ਸੇਵਾ ਸ਼ੁਰੂ ਕੀਤੀ। ਸੇਵਾ-ਮੁਕਤੀ ਤੋਂ ਬਾਅਦ ਸਾਈਕਲਾਂ ਦੀ ਮੁਰੰਮਤ ਦੀ ਦੁਕਾਨ ਖੋਲ੍ਹ ਲਈ। ਉਸ ਸਮੇਂ ਦੁਕਾਨ, ਉਨ੍ਹਾਂ ਨੂੰ ਇਕ ਦਰੱਖਤ ਹੇਠਾਂ ਖੋਲਣੀ ਪਈ, ਪਰ ਹੁਣ ਉਨ੍ਹਾਂ ਦਾ ਪਰਵਾਰ ਇਕ ਪ੍ਰਮੁੱਖ ਵਪਾਰਕ ਘਰਾਣਾ ਹੈ। ਕੀਨੀਆ ਦੇ ਸਿੱਖਾਂ ਨੇ ਪਹਿਲਾਂ ਪਹਿਲੇ ਸੰਸਾਰ ਯੁੱਧ ਤੇ ਫਿਰ ਕੀਨੀਆ ਦੀ ਅਜ਼ਾਦੀ ਦੀ ਲੜਾਈ 'ਚ ਆਖਰੀ ਸਾਹਾਂ ਤਕ ਯੋਗਦਾਨ ਪਾਇਆ। ਕੀਨੀਆ ਦੀ ਪੁਲਿਸ ਵਿਚ ਵੀ ਸਿੱਖਾਂ ਨੇ ਵਿਸ਼ੇਸ਼ ਪਦਵੀਆਂ 'ਤੇ ਸੇਵਾ ਕੀਤੀ ਤੇ ਨਾਮਣਾ ਖੱਟਿਆ।

ਸਿੱਖਾਂ ਦੇ ਹਜ਼ਾਰਾਂ ਏਕੜ ਗੰਨੇ ਦੇ ਫਾਰਮ ਹਨ। ਆਪਣੀਆਂ ਖੰਡ ਮਿੱਲਾਂ, ਟਰਾਂਸਪੋਰਟ ਅਤੇ ਦੁਨੀਆ ਦੇ ਬੇਹਤਰੀਨ ਆਵਾਜਾਈ ਦੇ ਸਾਧਨ ਹਨ। ਸਬਰ-ਸਤ-ਸੰਤੋਖ ਤੇ ਸੰਜਮ ਦੇ ਧਾਰਨੀ ਗੁਰਸਿੱਖ ਨਾਨਕ ਨਾਮ ਚੜ੍ਹਦੀ ਕਲਾ ਦੀ ਸਵੇਰੇ- ਸ਼ਾਮ ਅਰਦਾਸ ਕਰਦੇ ਹੋਏ ਨਾਨਕ ਨਿਰਮਲ ਪੰਥ ਦੀ ਬ੍ਰਹਿਮੰਡੀ ਵਿਚਾਰਧਾਰਾ ਨੂੰ ਵਿਸ਼ਵ ਭਰ ਵਿਚ ਵੰਡ ਰਹੇ ਹਨ।

ਵਰਤਮਾਨ ਸਮੇਂ ਕਸੁਮੋ ਕੀਨੀਆ ਦਾ ਤੀਸਰਾ ਵੱਡਾ ਸ਼ਹਿਰ ਹੈ ਜਿਸ ਦੀ ਨੀਂਹ ਅੰਗਰੇਜ਼ਾਂ ਨੇ ੧੯੦੧ ਈ. ਵਿਚ ਰੱਖੀ। ਕੀਨੀਆ ਵਿਚ ਸਹੇਲੀ ਭਾਸ਼ਾ ਬੋਲੀ ਜਾਂਦੀ ਹੈ, ਪਰ ਇਸ ਦੀ ਆਪਣੀ ਲਿਪੀ ਨਹੀਂ। ਲਿਪੀ ਅੰਗਰੇਜ਼ੀ ਹੀ ਵਰਤ ਰਹੇ ਹਨ। ਜਦ ੧੯੦੧ ਈ. ਵਿਚ ਰੇਲਵੇ ਲਾਈਨ ਵਿਛਾਉਣ ਦਾ ਕੰਮ ਕਸੁਮੋ ਤੀਕ ਪੂਰਾ ਹੋ ਗਿਆ ਤਾਂ ਅੰਗਰੇਜ਼ਾਂ ਨੇ ਆਪਣੇ ਭਾਰਤੀ ਕਾਮਿਆਂ ਨੂੰ ਛੋਟ ਦਿੱਤੀ, ਜੇਕਰ ਉਨ੍ਹਾਂ ਭਾਰਤ ਵਾਪਸ ਜਾਣਾ ਹੋਵੇ ਤਾਂ ਜਾ ਸਕਦੇ ਹਨ, ਨਹੀਂ ਤਾਂ ਇੱਥੇ ਵੱਸ ਜਾਣ। ਉਸ ਸਮੇਂ ਪਝੰਤਰ ਸੌ ਦੇ ਕਰੀਬ ਸਿੱਖ ਕਾਮੇ ਕਸੁਮੋ ਵੱਸ ਗਏ ਤੇ ਇੱਥੇ ਹੀ ਜ਼ਮੀਨ ਖ੍ਰੀਦ ਕਰ ਲਈ। ਸਿੱਖ

ਕਿਸਾਨਾਂ, ਕਾਰੀਗਰਾਂ, ਤਰਖਾਣਾਂ, ਲੁਹਾਰਾਂ ਆਦਿ ਨੇ ਆਪਣਾ ਹੀ ਸਿੱਖ ਸਮਾਜ ਕਸੁਮੋ 'ਚ ਸਿਰਜ ਲਿਆ। ਉਸ ਸਮੇਂ ਇੱਥੇ ਵੱਸਣਾ ਮੌਤ ਨਾਲ ਖੇਡਣ ਬਰਾਬਰ ਸੀ। ਇੱਥੇ ਖ਼ਤਰਨਾਕ ਮੱਛਰ ਦੀ ਭਰਮਾਰ ਸੀ, ਰਹਿਣ ਲਈ ਕੋਈ ਸਹੂਲਤ ਨਹੀਂ, ਪਰ ਫਿਰ ਵੀ ਸਾਡੇ ਪੁਰਖਿਆਂ ਸਿੱਖ-ਸਰਦਾਰਾਂ ਨੇ ਸਿੱਖੀ ਦੇ ਬੂਟੇ ਨੂੰ ਪ੍ਰਫੁਲਿਤ ਕੀਤਾ। ਕਸੁਮੋ ਸ਼ਹਿਰ 'ਚ ਇਸ ਸਮੇਂ ੧੧੨ ਦੇ ਕਰੀਬ ਸਿੱਖ ਪਰਵਾਰ ਵੱਸਦੇ ਹਨ।

ਕੀਨੀਆ 'ਚ ਬਹੁਤ ਸਾਰੇ ਗੁਰਦੁਆਰਾ ਸਾਹਿਬਾਨ ਹਨ, ਜਿਨ੍ਹਾਂ ਵਿੱਚੋਂ ਗੁਰਦੁਆਰਾ ਸਾਹਿਬ (ਲਡਾਈਜ਼) ਨਰੂਬੀ, ੧੯੦੧ ਈ., ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਨਰੂਬੀ ੧੯੧੧ ਈ., ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਕਸੁਮੋ ੧੯੧੩ ਈ., ਗੁਰਦੁਆਰਾ ਮਕਿੰਡੋ ਸਾਹਿਬ ੧੯੨੬ ਈ., ਸਿੱਖ ਟੈਂਪਲ ਕਰੀਚੋ ੧੯੩੦ ਈ. ਅਤੇ ਗੁਰਦੁਆਰਾ ਬਾਜ਼ਾਰ ਨਰੂਬੀ ੧੯੪੦ ਈ. ਇਤਿਹਾਸਿਕ ਮਹੱਤਵ ਵਾਲੇ ਮੰਨੇ ਜਾਂਦੇ ਹਨ। ੧੬ ਜੂਨ ਤੋਂ ੨੮ ਜੂਨ ੨੦੧੭ ਈ. ਤੀਕ ਮੈਨੂੰ ਆਪਣੀ ਧਰਮ-ਪਤਨੀ ਰਮਨਦੀਪ ਕੌਰ ਦੇ ਸਾਥ ਦਸਮੇਸ਼ ਸਮਾਗਮ ੩੫੦ ਨਰੂਬੀ, ਕੀਨੀਆ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦ ਸਾਲਾ ਪ੍ਰਕਾਸ਼ ਪੁਰਬ) 'ਚ ਹਾਜ਼ਰੀ ਭਰਨ ਲਈ ਸੁਭਾਗ ਪ੍ਰਾਪਤ ਹੋਇਆ। ਕੀਨੀਆ ਯਾਤਰਾ ਸਮੇਂ ਮੈਨੂੰ ਇਨ੍ਹਾਂ ਵਿੱਚੋਂ ਤਿੰਨ ਗੁਰੂ-ਘਰਾਂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ, ਜਿਨ੍ਹਾਂ ਬਾਰੇ ਸੰਖੇਪ ਵਿਚ ਪਾਠਕਾਂ ਨੂੰ ਜਾਣਕਾਰੀ ਦੇਣ ਦਾ ਯਤਨ ਕੀਤਾ ਜਾ ਰਿਹਾ ਹੈ।

੧੮ ਦਸੰਬਰ, ੧੯੧੨ ਈ. ਨੂੰ ਉੱਥੇ ਵੱਸਣ ਵਾਲੇ ਸਿੰਘਾਂ ਨੇ ਨਵੇਂ ਗੁਰਦੁਆਰਾ ਸਾਹਿਬ ਦੀ ਇਮਾਰਤ ਉਸਾਰਨ ਦਾ ਆਇਦ ਕੀਤਾ। ੬ ਜਨਵਰੀ, ੧੯੧੨ ਈ. ਨੂੰ ਉਗਰਾਹੀ ਸ਼ੁਰੂ ਕੀਤੀ ਗਈ ਤੇ ਪਹਿਲੇ ਹੀ ਦਿਨ ੩੫੦ ਰੁਪਏ ਇਕੱਤਰ ਹੋ ਗਏ। ਇੱਕ-ਇੱਕ ਮਹੀਨੇ ਦੀ ਤਨਖਾਹ ਗੁਰੂ-ਘਰ ਵਾਸਤੇ ਦੇਣ ਲਈ ਕਿਹਾ ਗਿਆ। ਕੁੱਲ ਲਾਗਤ ਖਰਚ ੧੫ ਹਜ਼ਾਰ ਰੁਪਏ ਦਾ ਅੰਦਾਜ਼ਾ ਸੀ। ਸਿੱਖਾਂ, ਹਿੰਦੂਆਂ ਤੇ ਮੁਸਲਮਾਨਾਂ ਨੇ ਵੀ ਇਸ ਵਿਚ ਭਰਪੂਰ ਹਿੱਸਾ ਪਾਇਆ। ਇਸ ਗੁਰੂ-ਘਰ ਦੀ ਇਮਾਰਤ ਅਮੀਰ ਸਿੱਖਾਂ ਵੱਲੋਂ ਨਹੀਂ, ਸਗੋਂ ਮਜ਼ਦੂਰ- ਮਿਹਨਤਕਸ਼ ਲੋਕਾਂ ਵੱਲੋਂ ਆਪਣੀ ਸੁਕਿਰਤ ਵਿੱਚੋਂ ਉਸਾਰੀ ਗਈ।

ਸ੍ਰੀ ਗੁਰੂ ਸਿੰਘ ਸਭਾ ਕਸੁਮੋ ਦਾ ਨੀਂਹ ਪੱਥਰ ਰੱਖਣ ਸਮੇਂ ਜੋ ਪੱਤਰ ਉਸ ਸਮੇਂ ੨੧ ਦਸੰਬਰ, ੨੦੧੩ ਈ. ਨੂੰ ਲਿਖਿਆ ਗਿਆ ਜਿਸ 'ਤੇ ਸ. ਦੀਦਾਰ ਸਿੰਘ ਤੇ ਸ. ਵਰਿਆਮ ਸਿੰਘ ਦੇ ਦਸਤਖ਼ਤ ਹਨ, ਦੀ ਹੂ-ਬ-ਹੂ ਕਾਪੀ ਤੋਂ ਪ੍ਰਤੱਖ ਹੁੰਦਾ ਹੈ ਕਿ ਗੁਰਮਤਿ ਵਿਚਾਰਧਾਰਾ ਦੇ ਪ੍ਰਤੀ ਇਹ ਲੋਕ ਕਿਤਨੇ ਚੇਤੰਨ ਸਨ। ਨੀਂਹ-ਪੱਥਰ ਦੀ ਅਰਦਾਸ ਬੇਨਤੀ ਉਪਰੰਤ ਉਸ ਸਮੇਂ ਦੀ ਮਹਾਨ ਸ਼ਖ਼ਸੀਅਤ ਸਰਦਾਰ ਅਤਰ ਸਿੰਘ ਪਾਸੋਂ ਰਖਵਾਇਆ, ਜੋ ਕੀਨੀਆ 'ਚ ਹੀ ਰੇਲਵੇ 'ਚ ਸੇਵਾ ਕਰਦੇ ਸਨ। ਨੀਂਹ 'ਚ ਇਕ ਗੁਰਮੁਖੀ 'ਚ ਲਿਖਿਆ ਅਰਦਾਸ ਰੂਪੀ ਪੱਤਰ ਰੱਖਿਆ ਗਿਆ, ਜਿਸ ਦੀ ਕਾਪੀ ਪ੍ਰਬੰਧਕਾਂ ਪਾਸ ਮੌਜੂਦ ਹੈ।

ਗੁਰਦੁਆਰਾ ਸਾਹਿਬ ਦੀ ਸੌ ਸਾਲ ਤੋਂ ਬਣੀ ਇਮਾਰਤ ਅਦੁੱਤੀ ਸਿੱਖ ਭਵਨ ਕਲ੍ਹਾ

ਦੇ ਨਮੂਨੇ ਨੂੰ ਪੇਸ਼ ਕਰਦੀ ਹੈ। ਪੁਰਾਤਨ ਇਮਾਰਤ ਨੂੰ ਸੰਭਾਲਦਿਆਂ ਹੋਇਆਂ, ਆਧੁਨਿਕ ਸਹੂਲਤਾਂ ਨਾਲ ਸਰਸ਼ਾਰ ਕੀਤਾ ਹੈ। ਪਾਲਕੀ ਸਾਹਿਬ ਵੀ ਲੱਕੜ ਦੀ ਉਸ ਸਮੇਂ ਦੀ ਬਣੀ ਹੋਈ ਹੈ, ਪਰ ਬਿਲਕੁਲ ਨਵੀਨ ਤੇ ਤਰੋਤਾਜ਼ਾ ਲੱਗਦੀ ਹੈ। ਗੁਰਦੁਆਰਾ ਸਾਹਿਬ ਸਮੂਹ 'ਚ ਬਹੁਤ ਸਾਰੇ ਦਰੱਖਤ ਕੁਦਰਤੀ ਵਾਤਾਵਰਨ ਨੂੰ ਰੂਪਮਾਨ ਕਰਦੇ ਹਨ। ਗੁਰੂ-ਕੇ-ਲੰਗਰ ਤੇ ਰਿਹਾਇਸ਼ ਦਾ ਸੁਚੱਜਾ ਪ੍ਰਬੰਧ ਹੈ। ਖਾਸ ਕਰਕੇ ਬਾਥਰੂਮ ਇਤਨੇ ਸ਼ਾਨਦਾਰ ਹਨ, ਕਹਿਣਾ ਹੀ ਕੀ! ਗੁਰਦੁਆਰਾ ਸਾਹਿਬ ਦੇ ਸਾਹਮਣੇ ਗੁਰੂ ਨਾਨਕ ਹਸਪਤਾਲ, ਸਕੂਲ ਤੇ ਲਾਇਬ੍ਰੇਰੀ ਹੈ। ਸ੍ਰੀ ਗੁਰੂ ਸਿੰਘ ਸਭਾ ਕਸੁਮੋ ਅਤੇ ਇਸਤਰੀ ਸਭਾ ਕਸੁਮੋ ਦਾ ਬਹੁਤ ਵੱਡਾ ਇਤਿਹਾਸਿਕ ਯੋਗਦਾਨ ਹੈ। ਗੁਰਪੁਰਬ ਤੋਂ ਇਲਾਵਾ ਖਾਲਸਾ ਪੰਥ ਦਾ ਸਾਜਨਾ ਦਿਵਸ, ਖਾਲਸਾਈ ਸ਼ਾਨ-ਓ-ਸ਼ੌਕਤ ਤੇ ਪੰਥਕ ਜਾਹ-ਓ-ਜਲਾਲ ਨਾਲ ਮਨਾਇਆ ਜਾਂਦਾ ਹੈ। ਗੁਰਦੁਆਰਾ ਸਾਹਿਬਾਨ ਸਾਡੇ ਅਮੀਰ ਵਿਰਸੇ ਤੇ ਵਿਰਾਸਤ ਦੇ ਪ੍ਰਤੀਕ ਹਨ। ਸ. ਚਰਨਜੀਤ ਸਿੰਘ ਦੇ ਦੱਸਣ ਅਨੁਸਾਰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਦੇ ਨਿਰਮਾਣ ਸਮੇਂ ਸਿੱਖਾਂ, ਹਿੰਦੂਆਂ ਤੇ ਮੁਸਲਮਾਨਾਂ ਤਿੰਨਾਂ ਹੀ ਧਿਰਾਂ ਨੇ ੫-੫ ਹਜ਼ਾਰ ਬਰਾਬਰ ਦਾ ਯੋਗਦਾਨ ਪਾਇਆ ਸੀ। ਉਸ ਸਮੇਂ ੧੫ ਹਜ਼ਾਰ ਰੁਪਏ ਖਰਚ ਹੋਏ ਸਨ। ਗੁਰਦੁਆਰਾ ਸਾਹਿਬ ਵੱਲੋਂ ਲੋੜਵੰਦਾਂ ਨੂੰ ਲੰਗਰ, ਪੁਸਤਕਾਂ, ਵੀਹਲ ਚੇਅਰ, ਕੰਬਲ ਆਦਿ ਸਮੇਂ-ਸਮੇਂ ਵੰਡ ਜਾਂਦੇ ਹਨ।

ਪਹਿਲੀ ਸੰਸਾਰ ਜੰਗ ਤੋਂ ਪਹਿਲਾਂ ਕਸੁਮੋ 'ਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸਥਾਪਿਤ ਕਰ ਅਧਿਆਤਮਕ ਖੁਰਾਕ ਦੀ ਪ੍ਰਾਪਤੀ ਤੇ ਸੰਗਤੀ ਜੁਗਤ ਨੂੰ ਅਮਲ 'ਚ ਲਿਆਂਦਾ। ਇਸ ਗੁਰੂ-ਘਰ ਦੀ ਇਮਾਰਤ ਨਰੂਬੀ-ਕਰੀਚੋ ਮੁੱਖ ਸੜਕੀ ਮਾਰਗ ਉੱਤੇ ਹੈ। ੧੯੫੬ ਈ. ਵਿਚ ਗੁਰਦੁਆਰਾ ਸਿੰਘ ਸਭਾ ਪ੍ਰਾਇਮਰੀ ਸਕੂਲ ਸ਼ੁਰੂ ਕੀਤਾ ਜੋ ਅੱਜ ਤੀਕ ਸਫਲਤਾ-ਪੂਰਵਰਕ ਚੱਲ ਰਿਹਾ ਹੈ। ਗੁਰਦੁਆਰਾ ਸਾਹਿਬ ਦੇ ਸਾਹਮਣੇ ਗੁਰੂ ਨਾਨਕ ਡਿਸਪੈਂਸਰੀ ਕਸੁਮੋ ਅਰੰਭ ਕੀਤੀ। ਕਸੁਮੋ ਨਜ਼ਦੀਕ ਹੀ ਲੇਕ ਵਿਕਟੋਰੀਅ ਹੈ ਜੋ ਦੁਨੀਆ ਦੀ ਇਕ ਵਿਲੱਖਣ ਝੀਲ ਹੈ, ਜਿਸ ਨੂੰ ਫਰੈਸ਼ ਵਾਟਰ ਲੇਕ ਕਿਹਾ ਜਾਂਦਾ ਹੈ।

ਸ੍ਰੀ ਗੁਰੂ ਸਿੰਘ ਸਭਾ ਕਸੁਮੋ ਕੀਨੀਆ ਦੇ ਪ੍ਰਬੰਧਕਾਂ ਨੇ ਗੁਰਦੁਆਰਾ ਸਾਹਿਬ ਦੀ ਸਥਾਪਨਾ ਦਾ ੧੦੦ ਸਾਲਾ ਦਿਵਸ ਫਰਵਰੀ, ੨੦੧੪ ਈ. ਵਿਚ ਭਾਈ ਮਹਿੰਦਰ ਸਿੰਘ ਮੁਖੀ ਨਿਸ਼ਕਾਮ ਸੇਵਕ ਜਥਾ, ਇੰਗਲੈਂਡ ਦੀ ਪ੍ਰੇਰਣਾ ਤੇ ਉਤਸ਼ਾਹ ਸਦਕਾ, ਖ਼ਾਲਸਾਈ ਪਰੰਪਰਾ ਅਨੁਸਾਰ ਮਨਾਇਆ ਗਿਆ। ਇਸ ਗੁਰੂ-ਘਰ ਦੀ ਆਧਾਰਸ਼ਿਲ੍ਹਾ ਉਸ ਸਮੇਂ ਰੱਖੀ ਗਈ ਜਿਸ ਸਮੇਂ ਸਿੱਖਾਂ ਦੀ ਪ੍ਰਤੀਨਿੱਧ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਹੋਂਦ ਵਿਚ ਨਹੀਂ ਸੀ ਆਈ। ਗੁਰੂ-ਘਰ ਦੇ ਇਤਿਹਾਸ ਤੋਂ ਸਿੱਖਾਂ 'ਚ ਚੱਲੀਆਂ ਜਾਗਰਤੀ ਲਹਿਰਾਂ 'ਚ ਸਿੰਘ ਸਭਾ ਲਹਿਰ (੧੮੭੩ ਈ.) ਦਾ ਪ੍ਰਭਾਵ ਪ੍ਰਤੱਖ ਦਿਖਾਈ ਦੇਂਦਾ ਹੈ। ਚੀਫ਼ ਖ਼ਾਲਸਾ ਦੀਵਾਨ ਦੀ ਹੋਂਦ ਨੂੰ ਵੀ ਮਾਨਤਾ ਮਿਲਦੀ ਪ੍ਰਤੀਤ ਹੁੰਦੀ ਹੈ। ਕੇਸਰੀ ਪਰਚਮ ਦੂਰ ਤੋਂ ਦਿਖਾਈ ਦੇਂਦਾ ਹੈ। ਉਸ ਸਮੇਂ ਗੁਰਦੁਆਰਾ ਸ੍ਰੀ ਸਿੰਘ ਸਭਾ ਦੇ ਪ੍ਰਬੰਧਕਾਂ ਦੇ ਚੀਫ਼ ਖ਼ਾਲਸਾ ਦੀਵਾਨ ਪਾਸੋਂ ਗ੍ਰੰਥੀ ਸਿੰਘ

ਦੀ ਮੰਗ ਕੀਤੀ ਤਾਂ ਕਿ ਗੁਰੂ-ਘਰ ਮਰਯਾਦਾ ਚਲਾ ਸਕੇ ਅਤੇ ਉੱਥੋਂ ਦੇ ਸਿੱਖ ਵਾਸੀਆਂ ਨੂੰ ਗੁਰਮੁਖੀ ਦੀ ਸਿੱਖਿਆ ਦੇ ਸਕੇ।

**੨. ਗੁਰਦੁਆਰਾ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਕਰੀਚੋ:** ਬਾਬਾ ਪੂਰਨ ਸਿੰਘ ਜੀ ਭਰ ਜਵਾਨੀ 'ਚ ਗੁੜੇ (ਨੇੜੇ ਗੁਰਾਇਆ, ਪੰਜਾਬ) ਤੋਂ ੧੯੧੬-੧੭ ਈ. 'ਚ ਕੀਨੀਆ ਪਹੁੰਚਦੇ ਹਨ। ਕਸੁਮੋ ਦੇ ਨਜ਼ਦੀਕ ਹੀ ਛੋਟੀ ਜਿਹੀ ਪਹਾੜੀ 'ਤੇ ਕਰੀਚੋ ਦੇ ਸਥਾਨ 'ਤੇ 'ਕਰੀਚੋ ਵੈਗਨ ਵਰਕਸ' ਦੀ ਅਰੰਭਤਾ ਕਰਦੇ ਹਨ। ਕਰੀਚੋ ਦੀ ਜ਼ਰਖੇਜ਼ ਧਰਤੀ, ਕੁਦਰਤੀ ਵਾਤਾਵਰਨ, ਕੁਦਰਤੀ ਖੇਤੀ, ਗਊਆਂ ਦੇ ਦੁੱਧ ਤੇ ਵਿਸ਼ਵ ਪ੍ਰਸਿੱਧ ਬਰੁਕ ਬਾਂਡ ਟੀ (ਚਾਹ) ਦੀ ਪੈਦਾਵਾਰ ਕਰ ਕੇ ਪ੍ਰਸਿੱਧ ਹੈ। ਕਰੀਚੋ ਕਸੁਮੋ ਤੋਂ ਸੜਕੀ ਮਾਰਗ 'ਤੇ ੯੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਲੋਕਾਂ ਦਾ ਰਹਿਣ-ਬਹਿਣ ਬਹੁਤ ਸਧਾਰਨ ਹੈ। ਸੜਕਾਂ 'ਤੇ ਫ਼ਲ ਤੇ ਸਬਜ਼ੀਆਂ ਵੇਚਦੀਆਂ ਲੜਕੀਆਂ, ਮੋਟਰ ਸਾਈਕਲ ਤੇ ਸਾਈਕਲ ਦੀ ਟੈਕਸੀ ਵਜੋਂ ਵਰਤੋਂ ਵਿਲੱਖਣ ਤੇ ਅਦਭੁੱਤ ਲੱਗਦੀ ਹੈ। ਸ੍ਰੀ ਅੰਮ੍ਰਿਤਸਰ ਸਾਹਿਬ ਵਾਂਗ ਹੀ ਸੜਕਾਂ 'ਤੇ ਟਰੈਫਿਕ ਤੇ ਥ੍ਰੀਵੀਲਰਾਂ ਦੀ ਭਰਮਾਰ ਹੈ।

ਕਰੀਚੋ ਪਹਾੜੀ ਅਸਥਾਨ ਹੈ, ਜਿੱਥੇ ਰੋਜ਼ਾਨਾ ਵਰਖਾ ਹੁੰਦੀ ਹੈ। ਆਮ ਕਰਕੇ ਇਸ ਨੂੰ ਟੀ ਸਟੇਟ ਕਿਹਾ ਜਾਂਦਾ ਹੈ। ਕਰੀਚੋ ਵਿਚ ਸਿੱਖਾਂ ਨੇ ਪਹਿਲਾਂ ਸਿੱਖ ਟੈਂਪਲ ੧੯੩੦ ਈ. ਸਥਾਪਿਤ ਕੀਤਾ। ਸ਼ਹਿਰ ਵੀ ਨਹੀਂ, ਅੱਜ ਵੀ ਛੋਟਾ ਕਸਬਾ ਹੀ ਹੈ, ਪਰ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਦਾ ਪ੍ਰਮੁੱਖ ਅਸਥਾਨ ਹੋਣ ਕਾਰਨ ਦੁਨੀਆ ਭਰ ਵਿਚ ਪ੍ਰਸਿੱਧ ਹੈ। ਕਰੀਚੋ 'ਚ ਸ਼ੁਰੂ ਤੋਂ ਚਾਹ ਪੱਤੀ ਦੀ ਬਹੁਤ ਪੈਦਾਵਾਰ ਹੋ ਰਹੀ ਹੈ। ਚਾਹ ਪੱਤੀ ਨੂੰ ਇਕ ਅਸਥਾਨ ਤੋਂ ਦੂਸਰੇ ਜਗ੍ਹਾ 'ਤੇ ਬੈਲ-ਗੱਡੀਆਂ ਰਾਹੀਂ ਲਿਜਾਇਆ ਜਾਂਦਾ ਸੀ। ਬੈਲ-ਗੱਡੀਆਂ, ਗੱਡਿਆਂ ਨੂੰ ਬਣਾਉਣ ਦਾ ਕਾਰਖਾਨਾ ਬਾਬਾ ਜੀ ਨੇ ਹੀ ਲਗਾਇਆ ਸੀ, ਜਿਸ ਨੂੰ ਕਰੀਚੋ ਵੈਗਨ-ਵਰਕਸ ਕਿਹਾ ਜਾਂਦਾ ਸੀ। ਬਾਬਾ ਪੂਰਨ ਸਿੰਘ ਜੀ ਨੇ ਕਰੀਚੋ 'ਚ ਕਰੀਚੋ ਵੈਗਨ ਵਰਕਸ 'ਚ ਬੈਲ-ਗੱਡੀਆਂ ਤੇ ਗੱਡੇ ਬਣਾਉਣ ਦਾ ਕਾਰਜ ੧੯੨੭ ਈ. ਤੋਂ ੧੯੭੪ ਈ. ਤੀਕ ਸਫਲਤਾ-ਪੂਰਵਕ ਕੀਤਾ। ਘਰਾਂ ਦੇ ਨਿਰਮਾਣ ਕਾਰਜ ਵਿਚ ਵੀ ਬਾਬਾ ਜੀ ਨੇ ਬਹੁਤ ਵੱਡਾ ਯੋਗਦਾਨ ਪਾਇਆ। ਆਧੁਨਿਕ ਕਲੋਨੀਆਂ ਵਾਂਗ ਚਾਹ ਪੱਤੀ ਦੇ ਬਾਗਾਂ 'ਚ ਕੰਮ ਕਰਨ ਵਾਲਿਆਂ ਮਜ਼ਦੂਰਾਂ ਵਾਸਤੇ ਵੀ ਘਰਾਂ ਦੇ ਨਿਰਮਾਣ ਕਾਰਜ ਕੀਤੇ ਗਏ। ਬਾਬਾ ਪੂਰਨ ਸਿੰਘ ਜੀ ਨੇ ਕਾਰੋਬਾਰ ਸਥਾਪਿਤ ਕਰਨ ਉਪਰੰਤ ਕਰੀਚੋ ਦੇ ਜੰਗਲ ਵਿਚ ਜਿਸ ਅਸਥਾਨ 'ਤੇ ਸਾਧਨਾ ਕੀਤੀ ਉਹ ਬਹੁਤ ਹੀ ਰਮਣੀਕ ਹੈ।

ਬਾਬਾ ਪੂਰਨ ਸਿੰਘ ਜੀ ਨੇ ੧੯੫੦ ਈ. ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਦੀ ਅਧਾਰਸ਼ਿਲ੍ਹਾ ਕਰੀਚੋ ਵਿਚ ਰੱਖੀ, ਜੋ ਉਸ ਸਮੇਂ ਤੋਂ ਹੀ ਬਾਬਾ ਜੀ ਦੇ ਨਾਂ 'ਤੇ ਪ੍ਰਸਿੱਧ ਹਨ। ਬਾਬਾ ਪੂਰਨ ਸਿੰਘ ਵੱਲੋਂ ਅਰੰਭ ਕੀਤੇ ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਦੇ ਸ. ਹਰਚਰਨ ਸਿੰਘ ਆਹਲੂਵਾਲੀਆ, ਸ. ਜਗਜੀਤ ਸਿੰਘ ਤੇ ਸ. ਤਾਰਾ ਸਿੰਘ ਜੱਬਲ ਪਹਿਲੇ ਤਿੰਨ ਮੈਂਬਰ ਸਨ, ਜਿਨ੍ਹਾਂ ਦੇ ਪਰਵਾਰ ਅੱਜ ਵੀ ਜਥੇ ਨਾਲ ਸਮਰਪਿਤ ਭਾਵਨਾ ਨਾਲ ਜੁੜੇ ਹਨ।

ਹੁਣ ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਦਾ ਮੁੱਖ ਅਸਥਾਨ ਬਰਮਿੰਘਮ 'ਚ ਤੇ ਸ਼ਾਖਾਵਾਂ ਭਾਰਤ ਤੇ ਕੀਨੀਆ ਵਿਚ ਹਨ। ਕਰੀਚੋ ਵਿਚ ਬਾਬਾ ਜੀ, ਬਾਬਾ ਪੂਰਨ ਸਿੰਘ ਦੇ ਘਰ ਤੇ ਕਾਰਖਾਨੇ ਨੂੰ ਸੁਰੱਖਿਅਤ ਰੱਖਦਿਆਂ ਸੰਭਾਲਿਆ ਗਿਆ ਹੈ। ਬਾਬਾ ਜੀ ਦੇ ਘਰ ਦੇ ਉੱਪਰ ਵਿਸ਼ੇਸ਼ ਪਿੱਲਰਾਂ 'ਤੇ ਗੁਰੂ-ਘਰ ਦੀ ਸ਼ਾਨਦਾਰ ਬਹੁਮੰਜ਼ਲੀ ਇਮਾਰਤ ਤਾਮੀਰ ਕੀਤੀ ਗਈ ਹੈ, ਜੋ ਕਰੀਚੋ ਦੀ ਅੱਜ ਸ਼ਾਨ ਤੇ ਪਹਿਚਾਣ ਹੈ। ਗੁਰੂ-ਘਰ ਵਿਚ ਸੰਗਤ-ਪੰਗਤ ਵਾਸਤੇ ਵਿਸ਼ੇਸ਼ ਹਾਲ ਬਣਾਏ ਗਏ ਹਨ। ਬਹੁਤ ਹੀ ਸੁੰਦਰ ਗੁਰੂ-ਦਰਬਾਰ ਅਸਥਾਨ ਹਨ। ਇਕ ਹਜ਼ਾਰ ਦੀ ਸੰਗਤ ਵਾਸਤੇ ਸ਼ਾਨਦਾਰ ਨਿਵਾਸ ਤੇ ਲੰਗਰ-ਪਰਸ਼ਾਦੇ ਦਾ ਪ੍ਰਬੰਧ ਹੈ। ਗੁਰੂ-ਦਰਬਾਰ ਦੇ ਸਾਹਮਣੇ ਸ਼ਾਨਦਾਰ ਪਾਰਕ ਤੇ ਫੁਹਾਰੇ ਹਨ। ਸੰਗਤਾਂ ਦੀ ਰਿਹਾਇਸ਼ ਵਾਸਤੇ ੧੦੦ ਦੇ ਕਰੀਬ ਆਧੁਨਿਕ ਸਹੂਲਤਾਂ ਭਰਪੂਰ ਕਮਰੇ ਹਨ। ਮੌਜੂਦਾ ਗੁਰਦੁਆਰਾ ਸਾਹਿਬ ਦੀ ਇਮਾਰਤ ੨੦੦੦ ਈ. 'ਚ ਸੰਪੂਰਨ ਹੋਈ। ਅਫਰੀਕਾ ਦੇ ੫੫ ਮੁਲਕਾਂ 'ਚ ਇਸ ਗੁਰੂ-ਘਰ ਦੀ ਇਮਾਰਤ ਸਭ ਤੋਂ ਵਿਸ਼ਾਲ ਤੇ ਸ਼ਾਨਦਾਰ ਹੈ। ਕਰੀਚੋ ਅੱਜ ਕੱਲ੍ਹ ਜ਼ਿਲ੍ਹਾ ਹੈੱਡ ਕੁਆਟਰ ਹੈ। ਜਿਸ ਦੀ ਉਚਾਈ ਸਮੁੰਦਰੀ ਤਲ ਤੋਂ ਕੇਵਲ ੨੦੦੦ ਮੀਟਰ ਹੈ। ਸਿੱਖਾਂ ਦੀ ਅਬਾਦੀ ਇਸ ਸਮੇਂ ਨਾਂਮਾਤਰ ਹੈ, ਪਰ ਕਰੀਚੋ ਦੇ ਲੋਕਾਂ 'ਚ ਵਿੱਦਿਆ ਦਾ ਪ੍ਰਸਾਰ ਕਰਨ ਵਾਸਤੇ ਗੁਰੂ-ਘਰ ਦੇ ਨਜ਼ਦੀਕ ਬਾਬਾ ਪੂਰਨ ਸਿੰਘ ਦੇ ਨਾਂ 'ਤੇ ਬਿਜ਼ਨਸ ਕਾਲਜ ਸਫਲਤਾ-ਪੂਰਵਕ ਚਲਾਇਆ ਜਾ ਰਿਹਾ ਹੈ।

ਬਾਬਾ ਪੂਰਨ ਸਿੰਘ ਤੋਂ ਬਾਅਦ ਬਾਬਾ ਨੌਰੰਗ ਸਿੰਘ ਅਤੇ ਬਾਬਾ ਨੌਰੰਗ ਸਿੰਘ ਤੋਂ ਬਾਅਦ ਭਾਈ ਸਾਹਿਬ ਭਾਈ ਮਹਿੰਦਰ ਸਿੰਘ ਜੀ ਮੁਖੀ, ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਦੀ ਸੇਵਾ ਨਿਰੰਤਰ ਨਿਭਾ ਰਹੇ ਹਨ। ਭਾਈ ਮਹਿੰਦਰ ਸਿੰਘ ਬਹੁਤ ਪੜ੍ਹੇ- ਲਿਖੇ ਹਨ। ਇਹ ਜ਼ਾਂਬੀਆ 'ਚ ਚੀਫ਼ ਇੰਜੀਨੀਅਰ ਸਨ, ਪਰ ੫੦ ਸਾਲ ਦੀ ਉਮਰ 'ਚ ਸਰਵਿਸ ਛੱਡ ਕੇ ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਨੂੰ ਸਮੁੱਚਾ ਜੀਵਨ ਸਮਰਪਿਤ ਕਰ ਦਿੱਤਾ। ਇਸ ਸਮੇਂ ਦੌਰਾਨ ਨਿਸ਼ਕਾਮ ਸੇਵਕ ਜਥੇ ਦੀ ਪਹਿਚਾਣ ਵਿਸ਼ਵ ਭਰ ਵਿਚ ਸਮਾਜ ਸੇਵਾ ਦੇ ਖੇਤਰ 'ਚ ਬਣੀ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ 'ਤੇ ਸੋਨੇ ਦੀ ਸੇਵਾ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਸਾਹਿਬ, ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਨਾਂਦੇੜ, ਗੁਰਦੁਆਰਾ ਫਤਹਿਗੜ੍ਹ ਸਾਹਿਬ (ਪੰਜਾਬ) ਤੋਂ ਇਲਾਵਾ ਇਸ ਜਥੇ ਨੇ ਬਿਨ੍ਹਾਂ ਕਿਸੇ ਉਗਰਾਹੀ ਦੇ ਤਖ਼ਤ, ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦੀ ਇਮਾਰਤ ਦੀ ਅੰਦਰੂਨੀ ਤੇ ਬਾਹਰੀ ਸੇਵਾ ਜੋ ਕੀਤੀ ਹੈ ਉਹ ਆਪਣੀ ਮਿਸਾਲ ਆਪ ਹੈ। ਭਾਈ ਮਹਿੰਦਰ ਸਿੰਘ ਦੀਆਂ ਇਨ੍ਹਾਂ ਮਹਾਨ ਸੇਵਾਵਾਂ ਸਦਕਾ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਿਫਾਰਸ਼ ਨੂੰ ਪ੍ਰਵਾਨ ਕਰਦਿਆਂ 'ਭਾਈ ਸਾਹਿਬ ਭਾਈ' ਦੀ ਉਪਾਧੀ ਨਾਲ ਸਨਮਾਨਿਤ ਕੀਤਾ ਹੈ। ਭਾਈ ਸਾਹਿਬ ਨੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਤੇ ਸਿੱਖਾਂ ਦੀ ਵਿਲੱਖਣ ਹੋਂਦ-ਹਸਤੀ ਤੇ ਪਹਿਚਾਣ ਨੂੰ ਦਰਸਾਉਣ ਲਈ ਵਿਸ਼ਵ ਭਰ ਵਿਚ ਭਰਮਣ ਕੀਤਾ। ਰਾਸ਼ਟਰੀ ਤੇ ਅੰਤਰਰਾਸ਼ਟਰੀ ਸਰਬ ਧਰਮ ਸੰਮੇਲਨਾਂ ਦੀਆਂ ਮੀਟਿੰਗਾਂ ਦਾ ਸ਼ਿੰਗਾਰ ਬਣੇ। ਇਨ੍ਹਾਂ ਦਾ ਨਿਰਮਲ

ਦਾਹੜਾ, ਚਿੱਟੀ ਦਸਤਾਰ ਤੇ ਪੁਸ਼ਾਕ ਸਿੱਖਾਂ ਦੇ ਨਿਰਮਲ ਸੁਭਾਅ ਨੂੰ ਰੂਪਮਾਨ ਕਰਦਾ ਹੈ। ਬਹੁਤ ਸਾਰੇ ਅੰਤਰਰਾਸ਼ਟਰੀ ਸਨਮਾਨਾਂ ਨਾਲ ਸਨਮਾਨਿਤ ਇਹ ਸ਼ਖ਼ਸੀਅਤ ਨਿਮਰਤਾ ਦੀ ਸਾਕਾਰ ਮੂਰਤ ਹੈ। ਗੁਰਦੁਆਰਾ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਕਰੀਚੋ ਦੀ ਸੇਵਾ-ਸੰਭਾਲ ਤੇ ਪ੍ਰਬੰਧ ਦੀ ਨਿਗਰਾਨੀ, ਭਾਈ ਸਾਹਿਬ ਮਹਿੰਦਰ ਸਿੰਘ ਜੀ ਕਰ ਰਹੇ ਹਨ। ਰੋਜ਼ਾਨਾ ਦੀ ਮਰਯਾਦਾ ਵਾਸਤੇ ਗ੍ਰੰਥੀ ਸਿੰਘ, ਰਾਗੀ ਸਿੰਘ ਤੇ ਸੇਵਾਦਾਰ ਪੱਕੇ ਤੌਰ 'ਤੇ ਸੇਵਾ 'ਚ ਰੱਖੇ ਹਨ।

**੩. ਗੁਰਦੁਆਰਾ ਸਾਹਿਬ ਮਾਕਿੰਡੋ (ਕੀਨੀਆ):** ਗੁਰਦੁਆਰਾ ਸਾਹਿਬ ਮਾਕਿੰਡੋ ਦੀ ਮੌਜੂਦਾ ਇਮਾਰਤ ੧੯੨੬ ਈ. ਵਿਚ ਬਣਾਈ ਗਈ, ਪਰ ਇਸ ਦੀ ਸ਼ੁਰੂਆਤ ੧੯ਵੀਂ ਸਦੀ ਦੇ ਆਖਰੀ ਦਹਾਕੇ ਵਿਚ ਸ਼ੁਰੂ ਹੋ ਗਈ ਸੀ ਜਦ ਮੁਬਾਸਾ-ਕਸੂਮੋ ਰੇਲਵੇ ਲਾਈਨ ਲੱਗਭਗ ਮੁਕੰਮਲ ਹੋ ਗਈ। ਮਾਕਿੰਡੋ ਕੀਨੀਆ ਦਾ ਉਹ ਸ਼ਹਿਰ ਹੈ ਜੋ ਕਸੂਮੋ ਤੋਂ ਮੁਬਾਸਾ ਹਾਈਵੇ 'ਤੇ ੧੯੦ ਕਿਲੋਮੀਟਰ ਦੀ ਦੂਰੀ 'ਤੇ ਹੈ। ਇੱਥੇ ਰੇਲਵੇ ਸਟੇਸ਼ਨ 'ਤੇ ਵਰਕਸ਼ਾਪ ਬਣਨ ਨਾਲ ਦਰਜਨਾਂ ਸਿੱਖ ਰੇਲਵੇ ਡਰਾਈਵਰ, ਗਾਰਡ, ਸਟੇਸ਼ਨ ਮਾਸਟਰ, ਠੇਕੇਦਾਰ ਤੇ ਤਕਨੀਕੀ ਸੇਵਾ ਤੇ ਹੋਰ ਕੰਮਾਂ 'ਚ ਹੋਣ ਕਾਰਨ ਇਹ ਸਟੇਸ਼ਨ ਧਾਰਮਿਕ ਗਤੀਵਿਧੀਆਂ ਦਾ ਕੇਂਦਰ ਬਣ ਗਿਆ। ੧੯੦੧ ਈ. ਦੇ ਅਰੰਭ 'ਚ ਇਕ ਦਰੱਖਤ ਦੇ ਛਾਉਰੇ 'ਚ ਸਿੱਖ-ਹਿੰਦੂ ਤੇ ਮੁਸਲਿਮ ਸ਼ਰਧਾਲੂ ਇਕੱਤਰ ਹੋ ਕੇ ਰੱਬੀ ਗੁਣਾਂ ਦਾ ਗਾਇਨ ਕਰਦੇ ਸਨ।

ਇਸ ਅਸਥਾਨ 'ਤੇ ਫਿਰ ਛੋਟਾ ਜਿਹਾ ਟੀਨਾਂ ਤੇ ਲੱਕੜ ਦਾ ਗੁਰਦੁਆਰਾ ਸਾਹਿਬ ਬਣਾਇਆ ਗਿਆ। ਗੁਰਦੁਆਰਾ ਸਾਹਿਬ ਦੀ ਇਮਾਰਤ ੧੯੨੬ ਈ. 'ਚ ਤਾਮੀਰ ਕੀਤੀ ਗਈ। ਗੁਰਦੁਆਰਾ ਸਾਹਿਬ ਦੀ ਨੀਂਹ ਰੱਖਣ ਵਿਚ ਭਾਈ ਭਾਗ ਸਿੰਘ ਆਹਲੂਵਾਲੀਆ (ਹੈੱਡ ਮਾਸਟਰ), ਭਾਈ ਲਛਮਣ ਦਾਸ ਅਤੇ ਸ. ਤੇਜਾ ਸਿੰਘ ਗਾਰਡ ਨੇ ਅਹਿਮ ਭੂਮਿਕਾ ਨਿਭਾਈ। ਬਾਬਾ ਪੂਰਨ ਸਿੰਘ ਜੀ, ਮੁਖੀ, ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਸਿੱਖ ਸੰਗਤਾਂ ਦੇ ਸਾਥ ਕਰੀਚੋ ਤੋਂ ਨਰੂਬੀ ਰਸਤੇ ਮਾਕਿੰਡੋ ਹਰ ਮਹੀਨੇ ਦੀਵਾਨ ਕਰਨ ਵਾਸਤੇ ਪਹੁੰਚਦੇ ਰਹੇ। ਉਸ ਸਮੇਂ ਸਫ਼ਰ ਬੈਲ-ਗੱਡਿਆਂ 'ਤੇ ਕੀਤਾ ਜਾਂਦਾ ਸੀ, ਪਰ ਜਗਿਆਸੂਆਂ ਦੀ ਜਗਿਆਸਾ ਦੇ ਸਾਹਮਣੇ ਸਫ਼ਰ ਦੀਆਂ ਮੁਸ਼ਕਲਾਂ ਵੀ ਸੰਗਤੀ ਰੂਪ ਵਿਚ ਸੁਖ ਦਾ ਸਾਧਨ ਬਣ ਜਾਂਦੀਆਂ। ਦੂਸਰੀ ਜੰਗ ਸਮੇਂ ੧੯੪੦ ਈ. ਵਿਚ ਮਾਕਿੰਡੋ ਤੋਂ ਰੇਲਵੇ ਦਾ ਹੈੱਡ ਕੁਆਟਰ ਤਬਦੀਲ ਹੋ ਗਿਆ, ਜਿਸ ਕਾਰਨ ਸਿੱਖਾਂ ਨੂੰ ਵੀ ਇੱਥੋਂ ਆਪਣੀ ਰਿਹਾਇਸ਼ ਬਦਲਣੀ ਪਈ, ਜਿਸ ਕਾਰਨ ਇਹ ਗੁਰੂ-ਘਰ ਬੰਦ ਕਰਨਾ ਪਿਆ, ਪਰ ਇਕ ਗਵਾਲੋ ਨਾਂ ਦਾ ਅਫ਼ਰੀਕੀ ਸੇਵਾਦਾਰ (Watchman) ਸੇਵਾ-ਸੰਭਾਲ ਵਾਸਤੇ ਇੱਥੇ ਰਹਿੰਦਾ ਸੀ। ੧੯੫੦ ਈ. ਬੰਦ ਪਏ ਗੁਰੂ-ਘਰ ਨੂੰ ਅੱਗ ਲੱਗ ਗਈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਸੁਰੱਖਿਅਤ ਰਹੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਾਵਨ ਬੀੜਾਂ ਦੀ ਸੰਭਾਲ ਕਰਨ ਵਾਸਤੇ ਉਨ੍ਹਾਂ ਨੂੰ ਨਰੂਬੀ ਗੁਰੂ-ਘਰ, ਸ੍ਰੀ ਗੁਰੂ ਸਿੰਘ ਸਭਾ ਵਿਖੇ ਸੰਭਾਲਿਆ ਗਿਆ। ਇਨ੍ਹਾਂ ਵਿਚ ਉਹ

ਇਕ ਵੱਡ-ਅਕਾਰੀ ਬੀੜ ਵੀ ਸੀ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਪੰਜਾਬ ਤੋਂ ੧੮੯੨ ਈ. ਵਿਚ ਲਿਆਂਦੀ ਗਈ। ਇਸ ਨੂੰ ਬਖਸ਼ਿਸ਼ ਵਾਲਾ ਸਰੂਪ ਵੀ ਕਿਹਾ ਜਾਂਦਾ ਹੈ। ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਨਰੂਬੀ ਤੋਂ ਇਹ ਪਾਵਨ ਪੁਰਾਤਨ ਬੀੜ ੧੯੯੮ ਈ. ਵਿਚ ਭਾਈ ਸਾਹਿਬ ਭਾਈ ਮਹਿੰਦਰ ਸਿੰਘ ਦੀ ਦੇਖ-ਰੇਖ ਹੇਠ ਸੇਵਾ-ਸੰਭਾਲ ਵਾਸਤੇ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਕਰੀਚੋ ਦੇ ਗੁਰੂ-ਘਰ 'ਚ ਪ੍ਰਕਾਸ਼ਮਾਨ ਕੀਤੀ ਗਈ। ਲੱਗਭਗ ੧੨ ਸਾਲ ਇਹ ਪਾਵਨ ਸਰੂਪ ਕਰੀਚੋ ਦੇ ਗੁਰਦੁਆਰਾ ਸਾਹਿਬਾਨ 'ਚ ਪ੍ਰਕਾਸ਼ਮਾਨ ਹੋ ਦਰਸ਼ਨ-ਦੀਦਾਰ ਸੰਗਤਾਂ ਨੂੰ ਬਖਸ਼ਦੇ ਰਹੇ। ੨੦੧੦ ਈ. ਵਿਚ ਇਹ ਪਾਵਨ ਸਰੂਪ ਵਿਸ਼ੇਸ਼ ਨਗਰ ਕੀਰਤਨ ਦੇ ਰੂਪ 'ਚ ਕਰੀਚੋ ਤੋਂ ਕਸੁਮੋ ਲਿਆਂਦਾ ਗਿਆ, ਜਿੱਥੋਂ ਪੁਰਾਣੀ ਰੇਲਵੇ ਲਾਈਨ 'ਤੇ ਵਿਸ਼ੇਸ਼ ਟ੍ਰੇਨ 'ਸਿੱਖ ਗੁਰੂ ਐਕਸਪ੍ਰੈਸ' ਰਾਹੀਂ ੭ ਫਰਵਰੀ, ੨੦੧੦ ਈ. ਮਾਕਿੰਡੋ ਆਪਣੇ ਮੂਲ ਅਸਥਾਨ 'ਤੇ ਪ੍ਰਕਾਸ਼ਮਾਨ ਕੀਤਾ ਗਿਆ। ਸੰਗਤਾਂ ਦੇ ਦਰਸ਼ਨਾਂ ਵਾਸਤੇ ਇਸੇ ਬਖਸ਼ਿਸ਼ ਵਾਲੇ ਸਰੂਪ ਨੂੰ ਵਿਸ਼ੇਸ਼ ਤੌਰ 'ਤੇ ਮਾਕਿੰਡੋ ਤੋਂ ਹੈਲੀਕਾਪਟਰ ਰਾਹੀਂ '੩੫੦ਵੇਂ ਦਸਮੇਸ਼ ਸਮਾਗਮ' (੨੨ ਤੋਂ ੨੬ ਜੂਨ, ੨੦੧੭) ਸਮੇਂ ਨਰੂਬੀ ਲਿਆਂਦਾ ਗਿਆ।

੨੮ ਜੂਨ, ੨੦੧੭ ਈ. ਨੂੰ ਇਸ ਗੁਰਦੁਆਰਾ ਸਾਹਿਬਾਨ 'ਚ ਪਾਵਨ ਬੀੜ ਦੇ ਦਰਸ਼ਨ ਕਰਨ ਦਾ ਮੈਨੂੰ ਸੁਭਾਗ ਪ੍ਰਾਪਤ ਹੋਇਆ। ਇਹ ਪਾਵਨ ਬੀੜ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪ੍ਰਕਾਸ਼ਕ, ਗੁਰਬਾਣੀ ਪ੍ਰਚਾਰਕ ਸੇਵਕ ਕੰਪਨੀ ਅੰਮ੍ਰਿਤਸਰ, ਸ੍ਰੀ ਗੁਰਮਤ ਪ੍ਰੈਸ ਵਿਚ ਸੰਮਤ ਨਾਨਕਸ਼ਾਹੀ ੪੫੭ (ਬਿ: ੧੯੮੨-੮੩, ੧੯੨੬ ਈ.) ਪ੍ਰਕਾਸ਼ਿਤ ਹੋਈ। ਕਿਨਾਰੇ 'ਤੇ ਇੱਕ-ਰੰਗੀ ਵੇਲ ਹੈ। ਛਪਾਈ ਬਹੁਤ ਹੀ ਸੁੰਦਰ ਹੈ।

ਇਸ ਗੁਰਦੁਆਰਾ ਸਾਹਿਬਾਨ ਦੀ ਸਮੁੱਚੇ ਦੱਖਣੀ-ਅਫਰੀਕਾ ਦੇ ਦੇਸ਼ਾਂ ਵਿਚ ਬਹੁਤ ਮਾਨਤਾ ਤੇ ਮਹਾਨਤਾ ਹੈ। ਵਰਤਮਾਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ਮਾਨ ਕਰਨ ਵਾਸਤੇ ਤਿੰਨ-ਵਿਸ਼ੇਸ਼ ਦਰਬਾਰ ਹਾਲ ਹਨ ਜਿਨ੍ਹਾਂ ਵਿਚ ਰੋਜ਼ਾਨਾ ਦੀ ਮਰਯਾਦਾ ਬਾਖੂਬੀ ਨਿਭਾਈ ਜਾ ਰਹੀ ਹੈ। ਸੇਵਾ ਵਾਸਤੇ ਪੰਜ ਗ੍ਰੰਥੀ ਸਿੰਘ, ਦੋ ਰਾਗੀ ਜਥੇ, ਕੁੱਲ ੨੦ ਸੇਵਾਦਾਰ ਹਨ। ਦਿਨ-ਰਾਤ ਲੰਗਰ ਦਾ ਬਹੁਤ ਵਧੀਆ ਪ੍ਰਬੰਧ ਹੈ। ਰਿਹਾਇਸ਼ ਵਾਸਤੇ ਬਹੁਤ ਸ਼ਾਨਦਾਰ ੧੦੦ ਕਮਰਿਆਂ ਦਾ ਨਿਵਾਸ ਅਸਥਾਨ ਹੈ। ਮੈਨੂੰ ਬਹੁਤ ਸਾਰੇ ਦੇਸ਼ਾਂ 'ਚ ਜਾਣ ਦਾ ਮੌਕਾ ਮਿਲਿਆ ਹੈ। ਗੁਰੂ-ਘਰ ਦੀ ਸਾਫ਼-ਸਫ਼ਾਈ, ਸੰਭਾਲ, ਹਰਿਆ-ਭਰਿਆ ਇਕਾਂਤ ਵਾਤਾਵਰਨ, ਖ਼ੂਬਸੂਰਤ ਨਿਵਾਸ ਲਈ ਇਸ ਤਰ੍ਹਾਂ ਦੇ ਕਮਰੇ ਮੈਂ ਹੋਰ ਕਿਧਰੇ ਨਹੀਂ ਦੇਖੇ! ੮੦ ਦੇ ਕਰੀਬ ਕੀਨੀਆ-ਨਿਵਾਸੀ ਇਸ ਗੁਰੂ-ਘਰ ਵਿਚ ਸਾਫ਼-ਸਫਾਈ ਦੀ ਸੇਵਾ ਕਰਦੇ ਹਨ, ਦਸਤਾਰਧਾਰੀ ਲੰਗਰ ਤਿਆਰ ਕਰਦੇ, ਪੰਜਾਬੀ ਬੋਲਦੇ ਤੇ ਸਮਝਦੇ ਹਨ। ਇਹ ਸਾਰੇ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਹਨ। ਜਿਨ੍ਹਾਂ ਨੂੰ ਗੁਰੂ-ਘਰ ਦੇ ਪਿਛਲੇ ਪਾਸੇ ਨਿਵਾਸ ਬਣਾ ਕੇ ਦਿੱਤੇ ਹੋਏ ਹਨ। ਗੁਰਦੁਆਰਾ ਸਾਹਿਬ ਦੇ ਸਾਹਮਣੇ-ਸੜਕ ਦੇ ਦੂਸਰੇ ਪਾਸੇ ਗੁਰੂ ਨਾਨਕ ਹਸਪਤਾਲ ਹੈ ਜੋ ਸੇਵਾ 'ਚ ਚੱਲਦਾ ਹੈ। ਗੁਰੂ-ਘਰ 'ਚ ਦੁੱਧ ਦੀ ਲੋੜ ਨੂੰ ਪੂਰਿਆਂ ਕਰਨ ਲਈ ਆਪਣੀ ਗਊਸ਼ਾਲਾ ਹੈ।

ਗੁਰਦੁਆਰਾ ਸਾਹਿਬ ਮਾਕਿੰਡੋ ਦੀ ਮਾਨਤਾ ਪਿੱਛੇ ਇਕ ਮਿੱਥ ਵੀ ਹੈ ਕਿ ਜਿਸ ਸਮੇਂ ੧੯੫੦ ਈ. 'ਚ ਬੰਦ ਪਏ ਗੁਰੂ-ਘਰ ਨੂੰ ਅੱਗ ਲੱਗ ਗਈ ਤਾਂ ਸਫ਼ਾਈ ਆਦਿ ਦੀ ਸੇਵਾ ਕਰਨ ਵਾਲੇ ਮਾਕਿੰਡੋ ਨਿਵਾਸੀ ਅਫ਼ਰੀਕੀ ਗਵਾਲੋ ਨੂੰ ਸੁਪਨੇ 'ਚ ਸਾਹਿਬ-ਏ-ਕਮਾਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋਏ, ਦਿਨ ਵੇਲੇ ਉਸ ਨੇ ਇਕ ਸਿੱਖ ਕਿਸਾਨ ਸ. ਧੰਨਾ ਸਿੰਘ ਨੂੰ ਦੱਸਿਆ ਕਿ ਮੈਨੂੰ ਸੁਪਨੇ ਵਿਚ ਇਕ ਘੋੜ-ਸਵਾਰ ਸਰਦਾਰ ਦੇ ਦਰਸ਼ਨ ਹੋਏ, ਜਿਸ ਦੇ ਹੱਥ ਵਿਚ ਕੁਝ ਪਕੜਿਆ ਸੀ ਤੇ ਪੁਸ਼ਾਕ ਬਹੁਤ ਸੁੰਦਰ ਸੀ। ਜਦ ਉਸ ਸਮੇਂ ਉਸ ਨੂੰ ਕਲਗੀਧਰ ਦਸਮੇਸ਼ ਪਿਤਾ ਦੀ ਤਸਵੀਰ ਦਿਖਾਈ ਗਈ ਤਾਂ ਉਸ ਨੇ ਪਹਿਚਾਣ ਕੇ ਕਿਹਾ ਕਿ ਏਹੀ ਸੀ। ਬਸ ਉਸ ਦਿਨ ਤੋਂ ਮਾਨਤਾ ਹੋ ਗਈ ਕਿ ਸਿੱਖਾਂ ਦੇ ਆਪ ਸਹਾਈ ਹੋਣ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਹਾਜ਼ਰ ਹੋਏ ਹਨ। ਸੱਚ ਹੈ, *"ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ-ਤਹਾਂ ਰਛਿਆ ਰਿਆਇਤ... ।"*

ਵਰਤਮਾਨ ਸਮੇਂ ਮਾਕਿੰਡੋ ਜ਼ਿਲ੍ਹਾ ਹੈ, ਪਰ ਸ਼ਹਿਰ ਬਹੁਤ ਹੀ ਛੋਟਾ ਹੈ। ਇਸ ਗੱਲ ਦੀ ਹੈਰਾਨੀ ਹੈ ਕਿ ਇਸ ਗੁਰਦੁਆਰਾ ਸਾਹਿਬਾਨ ਦੇ ਆਲੇ-ਦੁਆਲੇ ੧੦੦ ਕਿਲੋਮੀਟਰ ਤੀਕ ਵੀ ਸਿੱਖ ਅਬਾਦੀ ਨਹੀਂ, ਪਰ ਸ਼ਨਿਚਰਵਾਰ ਤੇ ਐਤਵਾਰ ਇਤਨੀ ਸੰਗਤ ਹੁੰਦੀ ਹੈ ਕਿ ਨਿਵਾਸ ਦਾ ਇਕ ਵੀ ਕਮਰਾ ਖਾਲੀ ਨਹੀਂ ਮਿਲੇਗਾ। ਅਖੰਡ ਪਾਠ ਸਾਹਿਬ ਦੀ ਲੜੀ ਚੱਲਦੀ ਹੈ। ਦੂਰ-ਦੂਰ ਤੀਕ ਗੁਰਦੁਆਰਾ ਸਾਹਿਬ ਦੀ ਮਾਨਤਾ ਤੇ ਇਤਿਹਾਸਿਕ ਮਹੱਤਵ ਹੋਣ ਕਾਰਨ ਲੋਕ ਇੰਗਲੈਂਡ, ਅਮਰੀਕਾ, ਦੁਬਈ, ਭਾਰਤ, ਤਨਜਾਨੀਆ, ਯੁਗਾਂਡਾ ਆਦਿ ਦੇਸ਼ਾਂ ਤੇ ਮੁਬਾਸਾ, ਕਸੁਮੋ, ਕਰੀਚੋ ਆਦਿ ਤੋਂ ਦਰਸ਼ਨ ਕਰਨ ਵਾਸਤੇ ਆਉਂਦੇ ਹੀ ਰਹਿੰਦੇ ਹਨ। ਗੁਰਦੁਆਰਾ ਸਾਹਿਬ ਦੀ ਸਮੁੱਚੀ ਦੇਖ-ਰੇਖ ਇਕ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ, ਪ੍ਰਬੰਧਕ ਸਾਰੇ ਹੀ ਨਰੂਬੀ ਦੇ ਹਨ, ਰੋਜ਼ਾਨਾ ਦੇ ਪ੍ਰਬੰਧ ਵਾਸਤੇ ਇਕ ਮੈਨੇਜਰ ਹੈ।

**੪. ਹਾਕੀ ਵਾਲਾ ਸਰਦਾਰ: ਸ. ਅਵਤਾਰ ਸਿੰਘ ਸੋਹਲ (ਕੀਨੀਆ):** ਬਹੁਤ ਸਾਲ ਪਹਿਲਾਂ ਸ. ਗੁਰਬਖ਼ਸ਼ ਸਿੰਘ ਦੀ ਕਹਾਣੀ ਹਾਕੀ ਵਾਲਾ ਸਰਦਾਰ ਪੜ੍ਹੀ ਸੀ, ਸਾਰੰਸ਼ ਏਹੀ ਸੀ ਕਿ ਜਦ ਬਾਕੀ ਵਸੀਲੇ ਜਵਾਬ ਦੇ ਜਾਣ ਤਾਂ ਗਰੀਬਾਂ-ਕਿਰਤੀਆਂ ਨੂੰ ਸਰਦਾਰੀਆਂ ਬਖਸ਼ਿਸ਼ ਕਰਨ ਵਾਲੇ ਕਲਗੀਧਰ ਦਸਮੇਸ਼ ਪਿਤਾ ਦੇ ਸਰਦਾਰ ਬਹੁੜਦੇ ਹਨ ਤੇ ਬਹੁੜੀ ਕਰਦੇ ਹਨ। ਉਸ ਸਮੇਂ ਤੋਂ ਖਾਸ ਕਰਕੇ 'ਹਾਕੀ ਵਾਲੇ ਸਰਦਾਰਾਂ' ਪ੍ਰਤੀ ਮੇਰੀ ਭਾਵਨਾ-ਪ੍ਰੀਤ ਬਣ ਗਈ ਭਾਵੇਂ ਕਿ ਪੰਜਾਬ ਤੇ ਭਾਰਤ ਵਿਚ 'ਹਾਕੀ ਵਾਲੇ ਸਰਦਾਰ' ਟਾਂਵੇਂ-ਟਾਂਵੇਂ ਦਿਖਾਈ ਦੇਂਦੇ ਹਨ। ਹਾਕੀ ਸਿੱਖਾਂ ਦੀ ਹਰਮਨ-ਪਿਆਰੀ ਖੇਡ ਹੈ, ਵਿਸ਼ਵ ਭਰ 'ਚ ਸਿੱਖ ਜਿੱਥੇ ਵੀ ਵੱਸੇ ਹਾਕੀ ਉਨ੍ਹਾਂ ਦੇ ਨਾਲ ਗਈ, ਇਹੀ ਕਾਰਨ ਹੁਣ ਤੀਕ ੮੮ ਦੇਸ਼ਾਂ ਦੀਆਂ ਟੀਮਾਂ 'ਚ ਸਿੱਖਾਂ ਨੇ ਹਾਕੀ 'ਚ ਪ੍ਰਦਰਸ਼ਨ ਕੀਤਾ। ਭਾਰਤ, ਕੈਨੇਡਾ, ਇੰਗਲੈਂਡ, ਹਾਂਗਕਾਂਗ, ਕੀਨੀਆ, ਮਲੇਸ਼ੀਆ, ਸਿੰਘਾਂਪੁਰ, ਤਨਜ਼ਾਨੀਆ, ਯੁਗਾਂਡਾ ਨੌ ਦੇਸ਼ਾਂ ਵੱਲੋਂ ਉਲੰਪਿਕ ਖੇਡਾਂ 'ਚ ੧੩੭ ਸਿੱਖ ਖਿਡਾਰੀਆਂ ਨੇ ਭਾਗ ਲਿਆ। ਭਾਰਤ ਵੱਲੋਂ ਖੇਡੇ ਗਏ ਹਰੇਕ ਉਲੰਪਿਕ ਖੇਡ ਵਿਚ ਸਿੱਖ ਖਿਡਾਰੀਆਂ ਨੇ ਹਿੱਸਾ ਲਿਆ।

ਅੰਤਰਰਾਸ਼ਟਰੀ ਪੱਧਰ 'ਤੇ ਵਿਸ਼ਵ ਦੀਆਂ ੧੮ ਦੇਸ਼ਾਂ ਦੀਆਂ ਟੀਮਾਂ ਦੇ ਸਿੱਖ ਖਿਡਾਰੀ ਸ਼ਾਮਲ ਸਨ। ਕੀਨੀਆ ਏਸ਼ੀਅਨ ਸਪੋਰਟਸ ਐਸੋਸੀਏਸ਼ਨ ਅਗਸਤ ੧੯੧੨ ਈ. ਨੂੰ ਹੋਂਦ ਵਿਚ ਆਈ, ਜਿਸ ਦੇ ਰੀਕਾਰਡ ਤੋਂ ਪਤਾ ਚੱਲਦਾ ਹੈ, ਕੀਨੀਆ 'ਚ ਸਿੱਖ ੧੯੨੦ ਈ. ਤੋਂ ਪਹਿਲਾਂ ਦੇ ਹਾਕੀ ਖੇਡ ਰਹੇ ਹਨ। ਖ਼ਾਲਸਾ ਯੂਨੀਅਨ ੧੯੨੦ ਈ. ਇਕ ਕਲੱਬ ਦੇ ਰੂਪ 'ਚ ਹੋਂਦ 'ਚ ਆਈ, ਜੋ ੧੯੨੬ ਈ. ਵਿਚ ਸਿੱਖ ਯੂਨੀਅਨ ਕਲੱਬ (ਫੋਰਸ਼ਟ ਰੋਡ) ਬਣ ਗਈ। ਕੀਨੀਆ ਹਾਕੀ ਦੇ ਪਿੱਛੇ ਇਸ ਕਲੱਬ ਦਾ ਹਮੇਸ਼ਾਂ ਹੱਥ ਰਿਹਾ। ੨ ਜੂਨ, ੧੯੪੯ ਈ. ਨੂੰ 'ਕੀਨੀਆ ਹਾਕੀ ਯੂਨੀਅਨ' ਨਰੂਬੀ ਦੀ ਸਥਾਪਨਾ ਕੀਤੀ ਗਈ।

ਕੀਨੀਆ 'ਚ ਹਾਕੀ ਵਾਲੇ ਸਰਦਾਰਾਂ ਦੀ ਹਮੇਸ਼ਾਂ ਸਰਦਾਰੀ ਕਾਇਮ ਰਹੀ ਹੈ। ਬ੍ਰਹਿਮੰਡੀ ਸ਼ਖ਼ਸੀਅਤ ਸ੍ਰੀ ਗੁਰੂ ਗੋਬਿੰਦ ਸਿੰਘ ਦੇ ੩੫੦-ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸਮਾਗਮ ਸਿੱਖ ਯੂਨੀਅਨ ਕਲੱਬ ਦੀ ਗਰਾਊਂਡ 'ਚ (੨੨ ਤੋਂ ੨੬ ਜੂਨ, ੨੦੧੭ ਈ.) ਕੀਤਾ ਗਿਆ। ਭਾਰਤ ਤੋਂ ਬਾਹਰ ਪਹਿਲੀ ਵਾਰ ਏਨੇ ਵੱਡੇ ਸਮਾਗਮ ਦਾ ਪ੍ਰਬੰਧ ਸੁਪਰੀਮ ਸਿੱਖ ਕੌਂਸਲ ਕੀਨੀਆ ਤੇ ਭਾਈ ਸਾਹਿਬ ਭਾਈ ਮਹਿੰਦਰ ਸਿੰਘ ਮੁਖੀ, ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਵੱਲੋਂ ਕੀਤਾ ਗਿਆ ਸੀ। ਜਿਸ ਵਿਚ ਮੈਨੂੰ, ਮੇਰੀ ਧਰਮ-ਪਤਨੀ ਰਮਨਦੀਪ ਕੌਰ ਨੂੰ ਸ਼ਾਮਲ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਸਮਾਗਮ 'ਚੋਂ ਹੀ ਮੈਂ ਸਿੱਖ ਯੂਨੀਅਨ ਕਲੱਬ (ਨਰੂਬੀ) ਦੇਖਣ ਗਿਆ। ਸਿੱਖ ਯੂਨੀਅਨ ਕਲੱਬ ਬਹੁਤ ਪੁਰਾਣਾ ਹੈ। ੧੯੨੦ ਈ. ਤੋਂ ਹੁਣ ਤੀਕ ਦੇ ਅਹੁਦੇਦਾਰਾਂ, ਸਰਦਾਰਾਂ ਦੀਆਂ ਤਸਵੀਰਾਂ ਸਿੱਖ ਅਜਾਇਬ ਘਰ ਵਜੋਂ ਪ੍ਰਤੀਤ ਹੁੰਦੀਆਂ ਹਨ। ਜ਼ਿਆਦਾਤਰ ਹਾਕੀ ਤੇ ਕ੍ਰਿਕਟ ਦੇ ਸਰਦਾਰਾਂ ਨੂੰ ਤਸਵੀਰਾਂ ਰਾਹੀਂ ਦਰਸਾਇਆ ਗਿਆ ਹੈ। ਸਰਦਾਰ ਖਿਡਾਰੀਆਂ ਦੇ ਸਿਰਾਂ 'ਤੇ ਰੁਮਾਲ ਜਾਂ ਦਸਤਾਰਾਂ ਹਨ ਅਤੇ ਉਹ ਕੇਸਾਧਾਰੀ ਹਨ। ਤਸਵੀਰਾਂ ਦੇਖਦਿਆਂ-ਦੇਖਦਿਆਂ ਹਾਕੀ ਵਾਲੇ ਸਰਦਾਰਾਂ ਦੀਆਂ ਤਸਵੀਰਾਂ ਦੇਖ ਕੇ ਮਨ ਚਾਓ-ਖੜਾਓ 'ਚ ਆ ਗਿਆ। ਮੈਂ ਕੀਨੀਆ ਦੇ ਨਿਵਾਸੀਆਂ ਨਾਲ ਹਾਕੀ ਵਾਲੇ ਸਰਦਾਰਾਂ ਬਾਰੇ ਗੱਲ ਕੀਤੀ ਤਾਂ ਮੈਨੂੰ ਇਕ ਨੇ ਦੱਸਿਆ ਇਕ ਹਾਕੀ ਵਾਲਾ ਸਰਦਾਰ ਸ. ਅਵਤਾਰ ਸਿੰਘ 'ਦਸਮੇਸ਼ ਸਮਾਗਮ' 'ਚ ਆਇਆ ਸੀ ਜਿਸ ਨੇ ਕੀਨੀਆ ਹਾਕੀ ਟੀਮ ਦੇ ਕੈਪਟਨ ਵਜੋਂ ਤਿੰਨ ਉਲੰਪਿਕ ਖੇਡਾਂ ਖੇਡੀਆਂ ਹਨ। ਮੇਰੇ ਮਨ 'ਚ ਉਸ ਸਰਦਾਰ ਨੂੰ ਮਿਲਣ ਦੀ ਤਮੰਨਾ ਜਾਗ ਪਈ ਤੇ ਅਗਲੇ ਦਿਨ ਮੈਨੂੰ ਉਸ ਸਰਦਾਰ ਦੇ ਦਰਸ਼ਨ ਹੋ ਗਏ। ਮੈਂ ਸੰਖੇਪ ਗੱਲਬਾਤ ਤੋਂ ਬਾਅਦ ਤਸਵੀਰ ਖਿਚਾਉਣੀ ਚਾਹੀ ਤਾਂ ਉਹ ਮੈਨੂੰ ਸਿੱਖ ਯੂਨੀਅਨ ਕਲੱਬ ਦੀ ਉਸ ਥਾਂ 'ਤੇ ਲੈ ਗਏ ਜਿੱਥੇ ਹਾਕੀ ਵਾਲੇ ਸਾਰੇ ਸਰਦਾਰਾਂ ਦੀਆਂ ਤਸਵੀਰਾਂ ਸ਼ੋਭਨੀਕ ਸਨ।

ਪਰ ਮੈਂ ਆਪਣੇ ਆਪ ਨੂੰ ਇਸ ਹਾਕੀ ਵਾਲੇ ਸਿਰਦਾਰ ਨਾਲ ਮਿਲ ਕੇ ਤਸਵੀਰ ਖਿਚਵਾ ਕੇ ਖੜਾਓ-ਮਾਣ ਤੇ ਬਹੁਤ ਵੱਡਾ ਮਹਿਸੂਸ ਕਰ ਰਿਹਾ ਸਾਂ। ਸੱਚ ਉਹ ਪਲ ਮੇਰੇ ਵਾਸਤੇ ਬੜੇ ਅਜ਼ੀਮ ਸਨ, ਜਦ ਇਸ ਹਾਕੀ ਵਾਲੇ ਸਿਰਦਾਰ ਨੇ ਮੇਰੇ ਮੋਢੇ 'ਤੇ ਹੱਥ ਰੱਖ

ਕੇ ਮਾਣ ਦਿੱਤਾ। ਮੈਂ ਆਪਣੇ ਆਪ 'ਚ ਸ਼ਕਤੀ ਦਾ ਸੰਚਾਰ ਮਹਿਸੂਸ ਕੀਤਾ। ਹਾਕੀ ਵਾਲੇ ਖਿਡਾਰੀ ਸ਼ਕਤੀਸ਼ਾਲੀ, ਰਿਸ਼ਟ-ਪੁਸ਼ਟ, ਦ੍ਰਿੜ੍ਹ ਇਰਾਦੇ ਦੀ ਤਰ੍ਹਾਂ ਹੁੰਦੇ ਹੀ ਹਨ। ਪਰ ਸ. ਅਵਤਾਰ ਸਿੰਘ ਦੀ ਛੋਹ ਪ੍ਰਾਪਤ ਕਰ ਕੇ ਮੈਂ ਅਲੱਗ ਹੀ ਮਹਿਸੂਸ ਕੀਤਾ, ਕਾਰਨ ਉਮਰ ਦਾ ਬਹੁਤ ਵੱਡਾ ਖਲਾਅ-ਪਾੜਾ, ਮੇਰੀ ਇਕ ਸਾਲ ਦੀ ਉਮਰ 'ਚ ਸਰਦਾਰ ਸਾਹਿਬ (੧੯੬੪ ਈ.) ਉਲੰਪਿਕ 'ਚ ਕੀਨੀਆ ਦੀ ਕਪਤਾਨੀ ਕਰਦੇ ਹਨ। ਹਸਮੁੱਖ ਸੁਭਾਅ ਦੇ ਇਸ ਸ਼ਕਤੀਸ਼ਾਲੀ ਨੌਜਵਾਨ-ਬਜ਼ੁਰਗ ਦੀ ਸ਼ਖ਼ਸੀਅਤ ਗੁਰੂ ਬਖਸ਼ਿਸ਼ ਸਦਕਾ ਅਲੱਗ ਹੀ ਹੈ।

ਕੀਨੀਆ ਦੇ ਵਿਕਾਸ 'ਚ ਸਿੱਖਾਂ ਨੇ ਬਹੁਪੱਖੀ ਯੋਗਦਾਨ ਪਾਇਆ ਹੈ, ਪਰ ਹਾਕੀ ਦੇ ਖੇਤਰ 'ਚ ਸਿੱਖਾਂ ਜੋ ਯੋਗਦਾਨ ਦਿੱਤਾ ਹੈ ਬਹੁਤ ਹੀ ਅਨੋਖਾ, ਅਦਭੁੱਤ ਤੇ ਵਿਲੱਖਣ-ਵਿਸ਼ੇਸ਼ ਹੈ। ਜਿਵੇਂ ਅਸੀਂ ਪਹਿਲਾਂ ਵੀ ਜ਼ਿਕਰ ਕੀਤਾ ਹੈ। ਸਿੱਖ ੧੯ਵੀਂ ਸਦੀ ਦੇ ਆਖਰੀ ਦਹਾਕੇ 'ਚ ਕੀਨੀਆ 'ਚ ਵੱਸੇ। ਕੀਨੀਆ 'ਚ ਪੈਦਾ ਹੋਏ ਸਿੱਖ ਬੱਚਿਆਂ ਨੇ ਪਹਿਲੀ ਪੀੜ੍ਹੀ 'ਚ ਹੀ ਕੀਨੀਆ ਦੀ ਹਾਕੀ 'ਚ ਉਲੰਪਿਕ ਤੀਕ ਆਪਣੀ ਹਾਜ਼ਰੀ ਦਰਜ ਕਰਾਈ।

ਸ. ਅਵਤਾਰ ਸਿੰਘ ਸੋਹਲ ਦਾ ਜਨਮ ੨੨ ਮਾਰਚ, ੧੯੩੮ ਈ. 'ਚ ਹੋਇਆ। ਸਿਟੀ ਪ੍ਰਾਇਮਰੀ ਸਕੂਲ ਨਰੂਬੀ 'ਚ ਪੜ੍ਹਦਿਆਂ ਸਰਦਾਰ ਜੀ ਨੇ ਹਾਕੀ ਖੇਡਣੀ ਸ਼ੁਰੂ ਕੀਤੀ ਅਤੇ ਡਿਊਕ ਆਫ਼ ਗਤਸੈਂਟਰ ਸਕੂਲ ਨਰੂਬੀ 'ਚ ਪੜ੍ਹਦਿਆਂ ੧੯ ਸਾਲ ਦੀ ਉਮਰ 'ਚ ਪਹਿਲੀ ਵਾਰ ਅੰਤਰਰਾਸ਼ਟਰੀ ਖਿਡਾਰੀ ਵਾਂਗ ਉਭਰੇ, ਜਦ ਸਾਊਥ ਅਫ਼ਰੀਕਾ ਦੇ ਵਿਰੁੱਧ ਖਿਡਾਰੀ ਵਜੋਂ ੧੯੫੭ ਈ. 'ਚ ਖੇਡੇ। ਕੁਝ ਸਮਾਂ ਬਰਕਲੇ ਬੈਂਕ 'ਚ ਨੌਕਰੀ ਕੀਤੀ ਤੇ ਨੌਕਰੀ ਦੌਰਾਨ ਬਰਕਲੇ ਬੈਂਕ ਵੱਲੋਂ ਖੇਡਦੇ ਰਹੇ। ੧੯੫੯ ਈ. 'ਚ ਸ. ਅਵਤਾਰ ਸਿੰਘ ਨੇ ਐਮ. ਆਰ. ਡੀ ਸਲੂਜਾ ਗੋਲਡ ਕੱਪ ਜਿੱਤਿਆ। ਇਨ੍ਹਾਂ ਦੇ ਖੇਡ ਪ੍ਰਦਰਸ਼ਨ ਨੂੰ ਦੇਖਦਿਆਂ ੧੯੬੦ ਈ. 'ਚ ਰੋਮ ਉਲੰਪਿਕ ਟੀਮ ਵਿਚ ਇਨ੍ਹਾਂ ਨੂੰ ਚੁਣ ਲਿਆ। ੧੯੬੨ ਈ. ਨਰੂਬੀ ਦੀ ਰਾਸ਼ਟਰੀ ਹਾਕੀ ਟੀਮ ਦੇ ਕਪਤਾਨ ਨਿਯੁਕਤ ਕੀਤਾ, ਇਨ੍ਹਾਂ ਦੀ ਕਪਤਾਨੀ 'ਚ ਪਾਕਿਸਤਾਨ ਦੇ ਵਿਰੁੱਧ ਮੈਚ ਖੇਡਿਆ ਗਿਆ। ਲੱਗਭਗ ੧੫ ਸਾਲ ਸ. ਅਵਤਾਰ ਸਿੰਘ ਸੋਹਲ ਕੀਨੀਆ ਰਾਸ਼ਟਰੀ ਹਾਕੀ ਟੀਮ ਦੇ ਕਪਤਾਨ ਰਹੇ। ਇਸ ਸਮੇਂ ਦੌਰਾਨ ਹੀ ਕੀਨੀਆ ਦੀ ਹਾਕੀ ਟੀਮ ਨੇ ਵਿਸ਼ਵ ਭਰ 'ਚ ਸਭ ਤੋਂ ਵਧੀਆ ਪ੍ਰਦਰਸ਼ਨ ਕੀਤਾ।

ਸ. ਅਵਤਾਰ ਸਿੰਘ ਚਾਰ ਵਾਰ ਕੀਨੀਆ ਵੱਲੋਂ ਹਾਕੀ ਉਲੰਪਿਕ ਟੀਮ 'ਚ ਖੇਡੇ ਇਕ ਵਾਰ ਖਿਡਾਰੀ ਵਜੋਂ ੧੯੬੦ ਈ. ਰੋਮ ਉਲੰਪਿਕ ਤੇ ਤਿੰਨ ਵਾਰ ਬਤੌਰ ਕਪਤਾਨ ਹਾਕੀ ਸਰਦਾਰ ਵਜੋਂ ਟੋਕੀਓ ੧੯੬੪ ਈ., ਮੈਕਸੀਕੋ ੧੯੬੮ ਈ., ਮਿਊਨਿਖ ੧੯੭੨ ਈ.। ੧੯੭੧ ਈ. ਬਾਰਸੀਲੋਨਾ 'ਚ ਹੋਏ ਵਿਸ਼ਵ ਹਾਕੀ ਕੱਪ ਸਮੇਂ ਵੀ ਇਨ੍ਹਾਂ ਨੇ ਕੀਨੀਆ ਟੀਮ ਦੀ ਕਪਤਾਨੀ ਕੀਤੀ। ਇਸ ਵਿਸ਼ਵ ਕੱਪ 'ਚ ਕੀਨੀਆ ਚੌਥੇ ਨੰਬਰ 'ਤੇ ਰਿਹਾ ਸੀ ਜਦ ਉਸ ਨੂੰ ਭਾਰਤ ਤੋਂ ੨-੧ ਦੇ ਫ਼ਰਕ ਨਾਲ ਵਾਧੂ ਸਮੇਂ 'ਚ ਹਾਰਨਾ ਪਿਆ। ੧੯੫੭ ਈ. ਤੋਂ ੧੯੭੨ ਈ. ਤਕ ਸ. ਅਵਤਾਰ ਸਿੰਘ ਸੋਹਲ ਨੇ ਕੀਨੀਆ

ਦੀ ਤਰਫ਼ੋਂ ਹਾਕੀ ਖੇਡਦਿਆਂ ੧੬੭ ਵਾਰ ਅੰਤਰਰਾਸ਼ਟਰੀ ਪੱਧਰੀ ਮੈਚਾਂ 'ਚ ਭਾਗ ਲੈਂਦਿਆਂ ਨਵਾਂ ਵਿਸ਼ਵ ਪੱਧਰੀ ਕੀਰਤੀਮਾਨ ਸਥਾਪਿਤ ਕੀਤਾ। ਇਹ ਗਿਨੀਜ਼ ਬੁੱਕ ਆਫ਼ ਵਰਲਡ ਰੀਕਾਰਡ 'ਚ ੧੯੮੪ ਈ. ਵਿਚ ਦਰਜ ਕੀਤਾ ਗਿਆ। ਸਰਗਰਮ ਟੀਮ ਮੈਂਬਰ ਤੋਂ ਸੇਵਾ-ਮੁਕਤੀ ਲੈਣ ਉਪਰੰਤ ਵੀ ਸਰਦਾਰ ਸਾਹਿਬ ਨੇ ਕੀਨੀਆ ਹਾਕੀ ਟੀਮ ਦੇ ਕੋਚ ਵਜੋਂ ੧੯੭੮ ਈ. ਤੋਂ ੧੯੮੮ ਈ. ਤੀਕ ਅਗਵਾਈ ਕੀਤੀ। ਕੁਝ ਸਮਾਂ ਅੰਤਰਰਾਸ਼ਟਰੀ ਮੈਚਾਂ ਦੇ ਅੰਪਾਇਰ ਵੀ ਰਹੇ। ੧੯੮੮ ਈ. 'ਚ ਸਿਉਲ ਉਲੰਪਿਕ ਖੇਡਾਂ ਸਮੇਂ ਜੱਜ ਵਜੋਂ ਸੇਵਾ ਨਿਭਾਈ।

ਸ. ਅਵਤਾਰ ਸਿੰਘ ਨੇ ਕੀਨੀਆ ਹਾਕੀ ਟੀਮ ਦੇ ਕਪਤਾਨ ਵਜੋਂ ਪਾਕਿਸਤਾਨ ਤੇ ਭਾਰਤ ਦੇ ਵਿਚ ਮੈਚ ਖੇਡੇ। ਸੋਹਲ ਸਾਹਿਬ ਸਹਾਇਕ ਡਾਇਰੈਕਟਰ ਤੇ ਚੇਅਰਮੈਨ, ਕੀਨੀਆ ਹਾਕੀ ਕੋਚਿੰਗ ਤੇ ਟ੍ਰੇਨਿੰਗ ਕਮੇਟੀ, ਵਾਈਸ ਚੇਅਰਮੈਨ ਕੀਨੀਆ ਹਾਕੀ ਯੂਨੀਅਨ ਵਜੋਂ ਵੀ ਸੇਵਾ ਕੀਤੀ। ਸ. ਅਵਤਾਰ ਸਿੰਘ ਨੇ ਪਹਿਲਾਂ ਅੰਤਰਰਾਸ਼ਟਰੀ ਮੈਚ ੧੨ ਮਈ, ੧੯੫੭ ਈ. ਵਿਚ ਸਾਊਥ ਅਫ਼ਰੀਕਾ ਦੇ ਵਿਰੁੱਧ ਨਰੂਬੀ 'ਚ ਤੇ ਆਖਰੀ ਅੰਤਰਰਾਸ਼ਟਰੀ ਮੈਚ ੭ ਸਤੰਬਰ, ੧੯੭੨ ਈ. ਅਰਜਨਟੀਨਾ ਦੇ ਵਿਰੁੱਧ ਮਿਊਨਿਖ ਉਲੰਪਿਕ 'ਚ ਖੇਡਿਆ।

ਕੀਨੀਆ ਦੀ ਹਾਕੀ ਟੀਮ 'ਚ ੫ ਸਿੱਖ ਖਿਡਾਰੀ ਉਲੰਪਿਕ 'ਚ ਕਪਤਾਨ ਤੇ ਵਿਸ਼ਵ ਕੱਪ ਸਮੇਂ ੫ ਹੀ ਸਿੱਖ ਖਿਡਾਰੀ ਇਸ ਖੇਡ ਵਿਚ ਕੋਚ ਰਹੇ। ਸ. ਸੁਰਜੀਤ ਸਿੰਘ ਨੇ ਵੀ ਚਾਰ ਉਲੰਪਿਕ ਗੇਮਾਂ ਸਮੇਂ ਹਾਕੀ ਖੇਡੀ, ਕੁੱਲ ਅੱਠ ਗੋਲ ਕੀਤੇ। ਸ. ਅਵਤਾਰ ਸਿੰਘ ਸੋਹਲ ਨੇ ਚਾਰ ਉਲੰਪਿਕ 'ਚ ੭ ਗੋਲ ਕਰ ਕੇ ਕੀਨੀਆ ਦਾ ਸਿਰ ਉੱਚਾ ਕੀਤਾ। ੨੩ ਨਵੰਬਰ, ੨੦੦੦ ਈ. ਇੰਟਰਨੈਸ਼ਨਲ ਹਾਕੀ ਫੈਡਰੇਸ਼ਨ ਵੱਲੋਂ ਸ. ਅਵਤਾਰ ਸਿੰਘ ਨੂੰ 'ਇੰਟਰਨੈਸ਼ਨਲ ਹਾਕੀ ਫੈਡਰੇਸ਼ਨ ਡਿਪਲੋਮਾ ਆਫ਼ ਮੈਰਿਟ' ਭੇਂਟ ਕੀਤਾ ਗਿਆ। ਅੱਜਕੱਲ੍ਹ ਵੀ ਸਰਦਾਰ ਸਾਹਿਬ ਕੀਨੀਆ ਦੀ ਹਾਕੀ ਪਨੀਰੀ ਨੂੰ ਸਿੱਖਿਅਤ ਕਰ ਰਹੇ ਹਨ। ਕੀਨੀਆ ਹਾਕੀ ਦੇ ਧ੍ਰੂ ਤਾਰੇ ਸ. ਅਵਤਾਰ ਸਿੰਘ ਸੋਹਲ ਨੂੰ ਚੌਥੇ ਵਿਸ਼ਵ ਸਿੱਖ ਸਨਮਾਨ ਸਮਾਗਮ ਸਮੇਂ ਲੰਡਨ 'ਚ ੯ ਨਵੰਬਰ, ੨੦੧੩ ਈ, ਖੇਡਾਂ ਦੇ ਖੇਤਰ 'ਚ ਸਤਿਕਾਰਤ ਤੇ ਸਨਮਾਨਿਤ ਕਰ ਰਿਣਪੂਰਤੀ ਕੀਤੀ ਗਈ।

ਲੱਗਭਗ ੪੦ ਸਾਲ ਕੀਨੀਆ ਹਾਕੀ ਨਾਲ ਜੁੜ ਕੇ ਵੀ ਇਸ ਸਰਦਾਰ ਨੇ 'ਛੁਪੇ ਰਹਿਣ ਦੀ ਚਾਹ' ਅਧੀਨ ਜੀਵਨ ਸਫ਼ਲਾ ਕੀਤਾ ਹੈ। ਸ. ਅਵਤਾਰ ਸਿੰਘ ਨੂੰ ਖੁਸ਼ੀ ਬੱਚਿਆਂ ਨੂੰ ਹਾਕੀ ਸਿਖਾ ਕੇ ਮਿਲਦੀ ਹੈ, ਪਰ ਖੇਡਾਂ ਵਿਚ ਰਿਸ਼ਵਤਖੋਰੀ ਤੋਂ ਡਾਢੇ ਦੁਖੀ ਹਨ। ਅਫ਼ਸੋਸ ਕਿ 'ਘਰ ਦੇ ਯੋਗੀ ਦੀ ਪਹਿਚਾਣ ਕੀਨੀਆ ਸਰਕਾਰ ਤੇ ਲੋਕ ਨਹੀਂ ਕਰ ਸਕੇ ਅਤੇ ਨਾ ਹੀ ਜਿਤਨੀ ਪ੍ਰਸਿੱਧੀ ਸ. ਅਵਤਾਰ ਸਿੰਘ ਨੂੰ ਲੋਕ-ਨਾਇਕ ਵਜੋਂ ਮਿਲਣੀ ਚਾਹੀਦੀ ਸੀ; ਉਹ ਮਿਲੀ ਨਹੀਂ, ਪਰ ਉਨ੍ਹਾਂ ਨੂੰ ਆਪਣੀ ਪ੍ਰਾਪਤੀਆਂ ਤੇ ਸਿੱਖ ਹੋਣ 'ਤੇ ਮਾਣ ਹੈ। ਸਾਡੀਆਂ ਸਿੱਖ ਸੰਸਥਾਵਾਂ ਨੂੰ ਵਿਸ਼ਵ ਪ੍ਰਸਿੱਧ ਹਾਕੀ ਵਾਲੇ ਸਰਦਾਰ ਦਾ ਸਨਮਾਨ ਸਤਿਕਾਰ ਕਰਨਾ ਚਾਹੀਦਾ ਹੈ, ਤਾਂ ਕਿ ਉਹ ਸਿੱਖ-ਸਰਦਾਰ ਹੋਣ ਦਾ ਮਾਣ-ਸਤਿਕਾਰ ਮਹਿਸੂਸ ਕਰ ਸਕਣ। ■

# ਪੰਜਾਬੀ ਭਾਸ਼ਾ: ਵਿਕਾਸ ਅਤੇ ਚੁਣੌਤੀਆਂ

*-ਡਾ. ਪਰਮਵੀਰ ਸਿੰਘ**

ਵਿਸ਼ਵ ਦੇ ਕੋਨੇ-ਕੋਨੇ ਵਿਚ ਫ਼ੈਲੇ ਹੋਏ ਪੰਜਾਬੀਆਂ ਦੀ ਮਾਂ-ਬੋਲੀ[1] ਪੰਜਾਬੀ ਹੈ। ਗੁਰੂ ਸਾਹਿਬਾਨ ਅਤੇ ਪੀਰਾਂ-ਫ਼ਕੀਰਾਂ ਦੀ ਸਾਧਨਾ ਵਿੱਚੋਂ ਪੈਦਾ ਅਤੇ ਪ੍ਰਫੁਲਿਤ ਹੋਈ ਪੰਜਾਬੀ ਬੋਲੀ ਪੰਜਾਬੀਆਂ ਦੇ ਕੇਵਲ ਮਾਣ ਦਾ ਹੀ ਅੰਗ ਨਹੀਂ ਹੈ ਬਲਕਿ ਪੰਜਾਬੀਆਂ ਦੀ ਸਮੁੱਚੀ ਵਿਰਾਸਤ ਦੇ ਆਧਾਰ ਸਰੋਤ ਵਜੋਂ ਇਸ ਨੂੰ ਸਮਝਿਆ ਅਤੇ ਸਮਝਾਇਆ ਜਾਂਦਾ ਹੈ। ਪੰਜਾਬੀ ਭਾਈਚਾਰੇ ਨੂੰ ਇਕ ਸੂਤਰ ਵਿਚ ਬੰਨ੍ਹਣ ਅਤੇ ਪੰਜਾਬੀਆਂ ਦੀਆਂ ਸਮਾਜਿਕ ਅਤੇ ਸਦਾਚਾਰਕ ਕਦਰਾਂ-ਕੀਮਤਾਂ ਨੂੰ ਉਜਾਗਰ ਕਰਨ ਵਿਚ ਇਸ ਦਾ ਵਿਸ਼ੇਸ਼ ਮਹੱਤਵ ਹੈ।

ਬੋਲੀ ਨੂੰ ਕਿਸੇ ਨਾ ਕਿਸੇ ਭਾਸ਼ਾ ਵਿਚ ਬਿਆਨ ਕੀਤਾ ਜਾਂਦਾ ਹੈ ਅਤੇ ਜਿਹੜੀ ਭਾਸ਼ਾ ਬੱਚੇ ਦੀ ਮਾਂ ਬੋਲਦੀ ਹੈ, ਉਹੀ ਬੱਚੇ ਦੀ ਮਾਤ-ਭਾਸ਼ਾ ਬਣ ਜਾਂਦੀ ਹੈ। ਇਸ ਦੇ ਆਸਰੇ ਉਹ ਕਦਰਾਂ-ਕੀਮਤਾਂ ਨੂੰ ਜੀਵਨ ਵਿਚ ਧਾਰਨ ਕਰਦਾ ਹੋਇਆ ਨਿਰੰਤਰ ਅੱਗੇ ਵਧਣ ਲਈ ਯਤਨਸ਼ੀਲ ਰਹਿੰਦਾ ਹੈ। ਇਸ ਦ੍ਰਿਸ਼ਟੀ ਤੋਂ ਭਾਸ਼ਾ ਦਾ ਜੀਵਨ ਵਿਚ ਵਿਸ਼ੇਸ਼ ਸਥਾਨ ਹੈ। ਜਿਹੜੀ ਭਾਸ਼ਾ ਆਮ ਲੋਕਾਂ ਦੇ ਜੀਵਨ ਦਾ ਹਿੱਸਾ ਬਣ ਜਾਂਦੀ ਹੈ, ਉਹੀ ਭਾਸ਼ਾ ਮਨੁੱਖ ਨੂੰ ਚੰਗੀ ਲੱਗਦੀ ਹੈ। ਭਾਸ਼ਾ ਕੇਵਲ ਮਨੁੱਖੀ ਜਜ਼ਬਿਆਂ ਅਤੇ ਸੰਵੇਦਨਾਵਾਂ ਦਾ ਪ੍ਰਗਟਾਵਾ ਹੀ ਨਹੀਂ ਹੁੰਦੀ ਬਲਕਿ ਇਹ ਸਮਾਜ ਵਿਚ ਭਾਈਚਾਰਾ ਸਥਾਪਿਤ ਕਰਨ ਵਿਚ ਵੀ ਮਹੱਤਵਪੂਰਨ ਭੂਮਿਕਾ ਨਿਭਾਉਂਦੀ ਹੈ। ਮਨੁੱਖ ਆਪਣੀਆਂ ਭਾਵਨਾਵਾਂ ਦਾ ਪ੍ਰਗਟਾਵਾ ਜਿੰਨਾ ਵਧੀਆ ਢੰਗ ਨਾਲ ਆਪਣੀ ਮਾਂ-ਬੋਲੀ ਵਿਚ ਕਰ ਸਕਦਾ ਹੈ, ਉਤਨਾ ਵਧੀਆ ਪ੍ਰਗਟਾਵਾ ਉਹ ਕਿਸੇ ਹੋਰ ਭਾਸ਼ਾ ਵਿਚ ਨਹੀਂ ਕਰ ਸਕਦਾ। ਗੁਰੂ ਸਾਹਿਬਾਨ ਨੇ ਆਪਣੀ ਮਾਂ-ਬੋਲੀ ਪ੍ਰਤੀ ਸੰਵੇਦਨਸ਼ੀਲ ਅਤੇ ਗੰਭੀਰ ਹੋਣ ਦੀ ਤਾਕੀਦ ਕੀਤੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਆਪਣੀ ਮਾਤ ਭਾਸ਼ਾ ਨੂੰ ਛੱਡ ਕੇ ਦੂਜੀਆਂ ਭਾਸ਼ਾਵਾਂ ਪ੍ਰਤੀ ਮਜਬੂਰੀ ਅਤੇ ਦਿਖਾਵੇ ਵੱਸ ਪ੍ਰੇਮ ਪੈਦਾ ਕਰਨ ਦੀ ਨਿਖੇਧੀ ਕਰਦੇ ਹੋਏ ਬਚਨ ਕਰਦੇ ਹਨ:

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥* *(ਪੰਨਾ ੬੬੩)*

ਵਪਾਰ ਅਤੇ ਰੁਜ਼ਗਾਰ ਨੇ ਲੋਕਾਂ ਨੂੰ ਦੂਰ-ਦੁਰਾਡੇ ਦੇ ਖ਼ੇਤਰਾਂ ਵਿਚ ਜਾਣ ਲਈ ਮਜਬੂਰ ਕੀਤਾ ਹੈ। ਵਪਾਰੀ ਉਹੀ ਸਫ਼ਲ ਹੋ ਸਕਦਾ ਹੈ ਜਿਹੜਾ ਸਥਾਨਕ ਭਾਸ਼ਾ, ਬੋਲੀ ਅਤੇ ਸੱਭਿਆਚਾਰ ਤੋਂ ਜਾਣੂ ਹੋਵੇ। ਵਪਾਰੀਆਂ ਦੇ ਆਦਾਨ-ਪ੍ਰਦਾਨ ਨਾਲ ਬਹੁਤ ਸਾਰੀਆਂ ਵਿਭਿੰਨ ਭਾਸ਼ਾਵਾਂ ਆਮ ਲੋਕਾਂ ਦੇ ਜੀਵਨ ਦਾ ਹਿੱਸਾ ਬਣ ਜਾਂਦੀਆਂ ਹਨ। ਭਾਸ਼ਾ ਦਾ ਮੰਡੀ ਅਤੇ ਰਾਜ ਨਾਲ ਜੁੜਨਾ ਇਕ ਆਮ ਵਰਤਾਰਾ ਹੈ। ਇਸ ਵਿਚ ਕੋਈ ਸ਼ੰਕਾ ਨਹੀਂ ਹੈ ਕਿ ਜਿਹੜੀ ਭਾਸ਼ਾ ਰੁਜ਼ਗਾਰ ਪੈਦਾ ਕਰਦੀ ਹੈ, ਦੁਨੀਆ ਵਿਚ ਉਹ ਬਹੁਤ ਤੇਜ਼ੀ ਨਾਲ ਫੈਲਦੀ ਹੈ। ਇਸ ਦੇ ਨਾਲ ਇਹ ਵੀ ਸੱਚ ਹੈ ਕਿ ਰਾਜ ਕਰਨ ਵਾਲਿਆਂ ਦੀ ਭਾਸ਼ਾ ਅਤੇ ਸੱਭਿਆਚਾਰ ਦਾ ਪ੍ਰਭਾਵ ਵੀ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੭੨੦-੭੪੩੨੨*

ਆਮ ਲੋਕਾਂ 'ਤੇ ਵਧੇਰੇ ਪੈਂਦਾ ਹੈ। ਭਾਰਤ ਵਿਚ ਮੁਗ਼ਲ ਰਾਜ ਦੀ ਸਥਾਪਨਾ ਨਾਲ ਇਸਲਾਮ ਦਾ ਇਥੋਂ ਦੇ ਲੋਕਾਂ 'ਤੇ ਗਹਿਰਾ ਪ੍ਰਭਾਵ ਪਿਆ ਸੀ। ਮੁਸਲਮਾਨਾਂ ਦੀ ਭਾਸ਼ਾ ਅਤੇ ਸੱਭਿਆਚਾਰ ਦੇ ਪ੍ਰਭਾਵ ਦਾ ਜਿਹੜਾ ਵਰਤਾਰਾ ਆਮ ਲੋਕਾਂ 'ਤੇ ਪਿਆ, ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਉਸ ਨੂੰ ਬਹੁਤ ਨੇੜਿਓਂ ਦੇਖਿਆ ਸੀ। ਗ਼ੁਲਾਮੀ ਦਾ ਇਕ ਵੱਡਾ ਕਾਰਨ ਗੁਰੂ ਜੀ ਆਮ ਲੋਕਾਂ ਦਾ ਭਾਸ਼ਾ ਅਤੇ ਸੱਭਿਆਚਾਰ ਤੋਂ ਦੂਰ ਹੋਣਾ ਮੰਨਦੇ ਹਨ। ਇਸ ਸੰਬੰਧੀ ਗੁਰੂ ਜੀ ਦੁਆਰਾ ਕੀਤੀਆਂ ਗਈਆਂ ਟਿੱਪਣੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹਿੱਸਾ ਹਨ:

*-ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥* *(ਪੰਨਾ ੧੧੯੧)*
*-ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥*
*ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥*
*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥*
*ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥* *(ਪੰਨਾ ੪੭੧)*

ਆਪਣੀ ਮਾਤ-ਭਾਸ਼ਾ ਪ੍ਰਤੀ ਚੇਤੰਨ ਹੋਣ ਦਾ ਭਾਵ ਇਹ ਨਹੀਂ ਸੀ ਕਿ ਦੂਜੀਆਂ ਭਾਸ਼ਾਵਾਂ ਪ੍ਰਤੀ ਨਕਾਰਾਤਮਕ ਪਹੁੰਚ ਅਪਣਾਈ ਜਾਵੇ। ਉਕਤ ਪੰਕਤੀਆਂ ਵਿੱਚੋਂ ਵੀ ਇਹ ਸਿੱਟਾ ਕੱਢਣਾ ਗਲਤ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੇਵਲ ਮਾਤ-ਭਾਸ਼ਾ ਪ੍ਰਤੀ ਹੀ ਪਾਬੰਦ ਰਹਿਣ 'ਤੇ ਜ਼ੋਰ ਦਿੰਦੇ ਹਨ। ਗੁਰੂ ਜੀ ਗ਼ੁਲਾਮੀ ਵਿਚ ਆ ਕੇ ਕਿਸੇ ਵੀ ਬੋਲੀ, ਮਰਯਾਦਾ ਜਾਂ ਜੀਵਨ-ਜਾਚ ਨੂੰ ਧਾਰਨ ਕਰਨ ਦੇ ਵਿਰੁੱਧ ਸਨ। ਗੁਰੂ ਜੀ ਦਾ ਇਸ਼ਾਰਾ ਉਨ੍ਹਾਂ ਲੋਕਾਂ ਵੱਲ ਹੈ ਜਿਹੜੇ ਆਪਣੀ ਜੀਵਨ-ਜਾਚ ਨੂੰ ਛੱਡ ਕੇ ਦੂਜਿਆਂ ਦੀ ਧਾਰਮਿਕ, ਸਮਾਜਿਕ ਅਤੇ ਭਾਸ਼ਾਈ ਜੀਵਨ-ਜਾਚ ਨੂੰ ਗ੍ਰਹਿਣ ਕਰਨ ਵੱਲ ਰੁਚਿਤ ਹੋ ਜਾਂਦੇ ਹਨ। ਦੁਨਿਆਵੀ ਗਿਆਨ ਹਾਸਲ ਕਰਨ ਲਈ ਤਾਂ ਗੁਰੂ ਜੀ ਵਿਭਿੰਨ ਭਾਸ਼ਾਵਾਂ ਦੀ ਸਿੱਖਿਆ 'ਤੇ ਜ਼ੋਰ ਦਿੰਦੇ ਹਨ। ਜਨਮਸਾਖੀਆਂ ਦੱਸਦੀਆਂ ਹਨ ਕਿ ਗੁਰੂ ਜੀ ਨੇ ਆਪ ਪਾਂਧੇ ਪਾਸੋਂ ਸੰਸਕ੍ਰਿਤ ਅਤੇ ਮੌਲਵੀ ਪਾਸੋਂ ਤੋਰਕੀ (ਫ਼ਾਰਸੀ) ਦੀ ਵਿੱਦਿਆ ਗ੍ਰਹਿਣ ਕੀਤੀ ਸੀ।

ਏਸ਼ੀਆ ਵਿਚ ਪੰਜਾਬ ਅਜਿਹਾ ਖਿੱਤਾ ਹੈ ਜਿੱਥੇ ਇਹ ਬੋਲੀ ਸਭ ਤੋਂ ਵਧੇਰੇ ਬੋਲੀ ਜਾਂਦੀ ਹੈ। ਦੇਸ਼-ਵੰਡ ਉਪਰੰਤ ਪੰਜਾਬ ਦੋ ਹਿੱਸਿਆਂ ਵਿਚ ਵੰਡਿਆ ਗਿਆ - ਚੜ੍ਹਦਾ ਪੰਜਾਬ ਅਤੇ ਲਹਿੰਦਾ ਪੰਜਾਬ। ਚੜ੍ਹਦੇ ਪੰਜਾਬ ਵਿਚ ਪੰਜਾਬੀ ਗੁਰਮੁਖੀ ਅਤੇ ਲਹਿੰਦੇ ਪੰਜਾਬ ਵਿਚ ਸ਼ਾਹਮੁਖੀ (ਉਰਦੂ) ਲਿਪੀ ਰਾਹੀਂ ਲਿਖੀ ਜਾਂਦੀ ਹੈ। ਦੋਵਾਂ ਪੰਜਾਬਾਂ ਦੀ ਬੋਲੀ ਵਿਚ ਕੋਈ ਅੰਤਰ ਨਹੀਂ ਹੈ।[2] ਲਹਿੰਦੇ ਪੰਜਾਬ ਵਿਚ ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ ਚੜ੍ਹਦੇ ਪੰਜਾਬ ਤੋਂ ਜ਼ਿਆਦਾ ਹੈ। ਚੜ੍ਹਦੇ ਪੰਜਾਬ ਵਿਚ ਸਿੱਖ ਭਾਈਚਾਰਾ ਬਹੁਗਿਣਤੀ ਵਿਚ ਵੱਸਦਾ ਹੈ ਜਿਨ੍ਹਾਂ ਦੀ ਜੀਵਨ-ਜਾਚ ਗੁਰੂ ਸਾਹਿਬਾਨ ਦੁਆਰਾ ਪ੍ਰਦਾਨ ਕੀਤੀਆਂ ਸਦਾਚਾਰਕ ਕਦਰਾਂ-ਕੀਮਤਾਂ 'ਤੇ ਆਧਾਰਿਤ ਹੈ। ਇੱਥੇ ਗੁਰਮੁਖੀ ਲਿਪੀ ਦਾ ਵਧੇਰੇ ਪ੍ਰਚਾਰ ਅਤੇ ਪ੍ਰਸਾਰ ਹੋਇਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਗੁਰਮੁਖੀ ਬੋਲੀ ਪ੍ਰਤੀ ਆਪਣੀਆਂ ਭਾਵਨਾਵਾਂ ਦਾ ਪ੍ਰਗਟਾਵਾ ਕਰਦੇ ਹੋਏ ਕਹਿੰਦੇ ਹਨ - *ਅਕਾਲ ਖਿੰਥਾ ਨਿਰਾਸ਼ ਝੋਲੀ। ਯਕਤਿ ਕਾ ਟੋਪ ਗੁਰਮੁਖੀ ਬੋਲੀ।*[3] ਬਾਬਾ ਸ੍ਰੀ ਚੰਦ ਜੀ ਪੰਜਾਬ ਦੀ ਅਜਿਹੀ ਮਹਾਨ ਸ਼ਖ਼ਸੀਅਤ ਸਨ

ਜਿਨ੍ਹਾਂ ਨੇ ਆਪਣੀ ਰਚਨਾ ਮਾਤ੍ਰੇ ਵਿਚ ਗੁਰਮੁਖੀ ਬੋਲੀ ਪ੍ਰਤੀ ਮਾਣ ਪੈਦਾ ਕਰਨ ਦੀ ਚੇਤਨਾ ਪੈਦਾ ਕੀਤੀ। ਇਹ ਉਹ ਸਮਾਂ ਸੀ ਜਦੋਂ ਸੰਸਕ੍ਰਿਤ ਭਾਸ਼ਾ ਨੂੰ ਦੇਵ ਭਾਸ਼ਾ ਮੰਨਿਆ ਜਾਂਦਾ ਸੀ ਅਤੇ ਇਸੇ ਭਾਸ਼ਾ ਰਾਹੀਂ ਮੁਕਤੀ ਸੰਭਵ ਮੰਨੀ ਜਾਂਦੀ ਸੀ। ਬਾਬਾ ਸ੍ਰੀ ਚੰਦ ਜੀ ਸ਼ਰੁਤੀ ਅਤੇ ਸਿਮਰਤੀ ਦੇ ਗਿਆਨ ਦੀ ਪ੍ਰਾਪਤੀ ਲਈ ਸੰਸਕ੍ਰਿਤ ਦੀ ਸਿੱਖਿਆ ਤੋਂ ਇਨਕਾਰੀ ਨਹੀਂ ਸਨ, ਪਰ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਮਾਤ-ਭਾਸ਼ਾ ਦਾ ਮਹੱਤਵ ਇਸ ਤੋਂ ਵਧੇਰੇ ਸੀ। ਮਾਤ-ਭਾਸ਼ਾ ਨੂੰ ਉਹ ਦੂਜੀਆਂ ਭਾਸ਼ਾਵਾਂ ਤੋਂ ਪਵਿੱਤਰ ਮੰਨਦੇ ਸਨ ਇਸ ਕਰਕੇ ਜਿਹੜੇ ਵਿਅਕਤੀ ਆਪਣੀ ਮਾਤ-ਭਾਸ਼ਾ ਨੂੰ ਛੱਡ ਕੇ ਹਾਕਮਾਂ ਜਾਂ ਸ਼ਾਸਕਾਂ ਦੀ ਭਾਸ਼ਾ ਨੂੰ ਗ੍ਰਹਿਣ ਕਰ ਰਹੇ ਸਨ, ਬਾਬਾ ਜੀ ਉਨ੍ਹਾਂ ਨੂੰ ਚੰਗਾ ਨਹੀਂ ਸਮਝਦੇ ਸਨ:

*ਅਪਨੀ ਭਾਸ਼ਾ ਪਰਿਹਰ ਵਾਣੀ ਰਦਤ ਮਲੇਛ*
*ਪੁਣਯਧਾਮ ਭ੍ਰਸ਼ਟ ਆਚਰਣੀ ਭਰੇ ਅੰਤਰ ਸੰਦ੍ਰੇਸ਼।*[੪]

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਗੁਰਮੁਖੀ ਲਿਪੀ ਵਿਚ ਪਰਮਾਤਮਾ ਦਾ ਸੰਦੇਸ਼ ਦਰਜ ਕਰਨਾ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਦੁਆਰਾ ਇਸੇ ਲਿਪੀ ਨੂੰ ਠੋਸ ਰੂਪ ਵਿਚ ਅੱਗੇ ਲੈ ਕੇ ਜਾਣਾ ਇਹ ਸਿੱਧ ਕਰਦਾ ਹੈ ਕਿ ਉਨ੍ਹਾਂ ਨੇ ਕਿਸੇ ਵਿਸ਼ੇਸ਼ ਭਾਸ਼ਾ ਦੀ ਦੈਵੀ ਪ੍ਰਵਾਨਗੀ ਨੂੰ ਪ੍ਰਵਾਨ ਨਹੀਂ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਦੀ ਇਹ ਮਿਸਾਲ ਮਹੱਤਵਪੂਰਨ ਹੈ ਜਿਸ ਵਿਚ ਉਹ ਸੰਸਕ੍ਰਿਤ ਦੀ ਬਜਾਏ ਗੁਰਮੁਖੀ ਰਾਹੀਂ ਜੀਵਨ ਉਦੇਸ਼ ਦੀ ਪ੍ਰਾਪਤੀ 'ਤੇ ਜ਼ੋਰ ਦਿੰਦੇ ਹਨ। ਕਿਹਾ ਜਾਂਦਾ ਹੈ ਕਿ ਇਕ ਵਾਰੀ ਕਸ਼ਮੀਰ ਦੇ ਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬੇਨਤੀ ਕੀਤੀ ਕਿ ਉੱਥੋਂ ਦੇ ਬ੍ਰਾਹਮਣ ਸਿੱਖਾਂ ਨੂੰ ਗੁਰੂ ਜੀ ਦੀ ਬਾਣੀ ਪੜ੍ਹਨ ਨਹੀਂ ਦਿੰਦੇ। ਉਹ ਕਹਿੰਦੇ ਹਨ ਕਿ ਸੰਸਕ੍ਰਿਤ ਦੇਵ ਬਾਣੀ ਹੈ ਤੇ ਭਾਖਾ ਮਨੁੱਖ ਬਾਣੀ ਹੈ। ਉਹ ਸਾਨੂੰ ਸਿੱਖੀ ਕਾਰਜ ਵੀ ਨਹੀਂ ਕਰਨ ਦਿੰਦੇ। ਗੁਰੂ ਜੀ ਨੇ ਉਨ੍ਹਾਂ ਦੀ ਸਮੱਸਿਆ ਦਾ ਹੱਲ ਕਰਦੇ ਹੋਏ ਮਾਧੋ ਸੋਢੀ ਨੂੰ ਕਸ਼ਮੀਰ ਵਿਚ ਸਿੱਖੀ ਪ੍ਰਚਾਰ ਲਈ ਭੇਜਿਆ, ਉਸ ਨੂੰ ਗੁਰੂ ਸਾਹਿਬਾਨ ਦੀ ਬਾਣੀ ਦਾ ਗਹਿਨ ਅਧਿਐਨ ਸੀ। ਉਸ ਨੇ ਉੱਥੇ ਜਾ ਕੇ ਗੁਰਬਾਣੀ ਦੀ ਕਥਾ ਅਰੰਭ ਕਰ ਦਿੱਤੀ ਤਾਂ ਪੰਡਤਾਂ ਨੇ ਇਸ ਦਾ ਵਿਰੋਧ ਕੀਤਾ। ਉਨ੍ਹਾਂ ਕਿਹਾ ਕਿ ਅਸੀਂ ਭਾਖਿਆ ਨੂੰ ਬਾਣੀ ਨਹੀਂ ਮੰਨਦੇ। ਮਾਧੋ ਨੇ ਸਮਝਾਇਆ ਕਿ ਘਿਉ ਭਾਵੇਂ ਧਾਤ ਦੇ ਭਾਂਡੇ ਵਿਚ ਹੋਵੇ ਭਾਵੇਂ ਮਿੱਟੀ ਦੇ ਭਾਂਡੇ ਵਿਚ। ਘਿਉ ਦੇ ਗੁਣਾਂ ਵਿਚ ਪਰਿਵਰਤਨ ਨਹੀਂ ਹੁੰਦਾ। ਇਸ ਤਰ੍ਹਾਂ ਆਤਮ ਗਿਆਨ ਭਾਵੇਂ ਸੰਸਕ੍ਰਿਤ ਭਾਸ਼ਾ ਵਿਚ ਹੋਵੇ ਜਾਂ ਭਾਖਾ ਵਿਚ, ਇਹ ਸਰਬ ਕਲਿਆਣਕਾਰੀ ਹੁੰਦਾ ਹੈ। ਮਾਧੋ ਨੇ ਕਿਹਾ ਕਿ ਗੁਰੂ ਜੀ ਨੇ ਜਨ-ਸਾਧਾਰਨ ਨੂੰ ਸਮਝਾਉਣ ਲਈ ਭਾਖਾ ਬਾਣੀ ਦੀ ਵਰਤੋਂ ਕੀਤੀ ਹੈ।[੫] ਗੁਰੂ ਸਾਹਿਬਾਨ ਨੇ ਪੇਂਡੂ ਭਾਸ਼ਾ ਨੂੰ ਪਰਮਾਰਥ ਦਾ ਗਿਆਨ ਗ੍ਰਹਿਣ ਕਰਨ ਵਾਲੀ ਭਾਸ਼ਾ ਬਣਾ ਦਿੱਤਾ ਸੀ। ਅਨਪੜ੍ਹਾਂ ਦੀ ਸਮਝੀ ਜਾਂਦੀ ਭਾਸ਼ਾ ਦਾ ਵਿਕਾਸ ਕਰਦੇ ਹੋਏ ਗੁਰੂ ਸਾਹਿਬਾਨ ਨੇ ਏਸ਼ੀਆ ਦੇ ਵੱਖ-ਵੱਖ ਭੂਗੋਲਿਕ ਖਿੱਤਿਆਂ ਵਿਚ ਵੱਸਦੇ ਭਗਤ ਸਾਹਿਬਾਨ ਅਤੇ ਭੱਟ ਸਾਹਿਬਾਨ ਨੂੰ ਇਸ ਲਿਪੀ ਵਿਚ ਪਰੋ ਕੇ ਇਸ ਦੀ ਦੈਵੀ ਅਤੇ ਦੁਨਿਆਵੀ ਅਮੀਰੀ ਨੂੰ ਸਦੀਵੀ ਤੌਰ 'ਤੇ ਸਥਾਪਿਤ ਕਰ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਮੁਖੀ ਲਿਪੀ ਦਾ ਆਧਾਰ ਹੈ ਅਤੇ ਇਸ ਵਿਚ ਪ੍ਰਗਟ ਹੋਏ

ਸ਼ਬਦ 'ਧੁਰ ਕੀ ਬਾਣੀ' ਦਾ ਦਰਜਾ ਰੱਖਦੇ ਹਨ। ਇਸ ਧਰਮ ਗ੍ਰੰਥ ਦੇ ਸ਼ਰਧਾਲੂਆਂ ਵਿਚ ਗੁਰਮੁਖੀ ਲਿਪੀ ਪ੍ਰਤੀ ਵਿਸ਼ੇਸ਼ ਸਤਿਕਾਰ ਹੈ ਅਤੇ ਇਸ ਲਿਪੀ ਦੇ ਅਭਿਆਸ ਤੋਂ ਬਿਨ੍ਹਾਂ ਉਹ ਆਪਣੀ ਧਾਰਮਿਕ ਯਾਤਰਾ ਸੰਪੂਰਨ ਨਹੀਂ ਸਮਝਦੇ। ਇਸ ਦੇ ਨਾਲ ਹੀ ਪੂਰੇ ਉੱਤਰੀ ਭਾਰਤ ਅਤੇ ਪਾਕਿਸਤਾਨ ਵਿਚਲੇ ਪੰਜਾਬ ਦੇ ਲੋਕਾਂ ਦਾ ਇਸ ਭਾਸ਼ਾ ਪ੍ਰਤੀ ਪ੍ਰੇਮ ਸਪਸ਼ਟ ਨਜ਼ਰ ਆਉਂਦਾ ਹੈ। ਪੰਜਾਬੀ ਭਾਸ਼ਾ ਨਾਲ ਪ੍ਰੇਮ ਕਾਰਨ ਪੰਜਾਬੀ ਜਿੱਥੇ ਵੀ ਗਏ, ਉੱਥੇ ਉਨ੍ਹਾਂ ਨੇ ਇਸ ਭਾਸ਼ਾ ਪ੍ਰਤੀ ਸੰਵੇਦਨਾ ਪੈਦਾ ਕਰਨ ਦਾ ਯਤਨ ਕੀਤਾ। ਪੰਜਾਬੀਆਂ ਦੀ ਕਾਰਜਸ਼ੈਲੀ ਉਨ੍ਹਾਂ ਦੇ ਆਲੇ-ਦੁਆਲੇ ਵੱਸਦੇ ਲੋਕਾਂ ਨੂੰ ਪ੍ਰਭਾਵਿਤ ਕਰਦੀ ਹੈ। ਪੰਜਾਬੀਆਂ ਸੰਬੰਧੀ ਜਾਣਨ ਦੀ ਇੱਛਾ ਦੇ ਆਹਰ ਵਿਚ ਬਹੁਤ ਸਾਰੇ ਲੋਕ ਇਸ ਭਾਸ਼ਾ ਪ੍ਰਤੀ ਵੀ ਖਿੱਚੇ ਗਏ ਹਨ। ਅੰਗਰੇਜ਼ੀ ਰਾਜ ਦੌਰਾਨ ਕਲਕੱਤੇ ਦੀ ਬੰਦਰਗਾਹ ਹੀ ਬਾਹਰ ਜਾਣ ਦਾ ਇਕ ਪ੍ਰਮੁੱਖ ਸਾਧਨ ਸੀ। ਬਾਹਰ ਜਾਣ ਦੀ ਇੱਛਾ ਵਜੋਂ ਬਹੁਤੇ ਸਾਰੇ ਪੰਜਾਬੀ ਕਲਕੱਤਾ ਵਿਖੇ ਆ ਵੱਸੇ ਸਨ। ਪੰਜਾਬੀਆਂ ਦੇ ਵੱਧਦੇ ਪ੍ਰਭਾਵ ਕਾਰਨ ਪੱਛਮੀ ਬੰਗਾਲ ਦੀ ਸਰਕਾਰ ਨੂੰ ਆਪਣੇ ਰਾਜ ਵਿਚ ਪੰਜਾਬੀ ਦੂਜੀ ਭਾਸ਼ਾ ਵਜੋਂ ਲਾਗੂ ਕਰਨੀ ਪਈ ਸੀ। ਇਸ ਸੰਬੰਧੀ ਡਾ. ਦੀਵਾਨ ਸਿੰਘ ਕਾਲੇਪਾਣੀ ਦੀ ਇਹ ਚਿੱਠੀ ਬਹੁਤ ਮਹੱਤਵਪੂਰਨ ਹੈ ਜਿਹੜੀ ਉਨ੍ਹਾਂ ਨੇ ਅੰਡੇਮਾਨ ਅਤੇ ਨਿਕੋਬਾਰ ਦੀਪ ਸਮੂਹ ਤੋਂ ੮ ਦਸੰਬਰ, ੧੯੪੧ ਨੂੰ ਕਲਕੱਤਾ ਯੂਨੀਵਰਸਿਟੀ ਦੇ ਰਜਿਸਟਰਾਰ ਨੂੰ ਲਿਖੀ ਸੀ:

The Punjabi population of these Islands have been very much pleased with the recognition given by the Calcutta University to the Punjabi Language as vernacular and second Language for Matric, F.A. & B.A.[6]

ਪੱਛਮੀ ਬੰਗਾਲ ਵਿਖੇ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਿੱਤਾ ਗਿਆ ਦਰਜਾ ਕਦੋਂ ਵਾਪਸ ਲਿਆ ਗਿਆ ਇਸ ਸੰਬੰਧੀ ਤਾਂ ਬਹੁਤੀ ਜਾਣਕਾਰੀ ਪ੍ਰਾਪਤ ਨਹੀਂ ਹੈ, ਪਰ ੨੦੧੧ ਈ. ਵਿਚ ਮਮਤਾ ਬੈਨਰਜੀ ਨੇ ਪੰਜਾਬੀ ਭਾਸ਼ਾ ਨੂੰ ਰਾਜ ਦੀ ਦੂਜੀ ਭਾਸ਼ਾ ਦਾ ਦਰਜਾ ਦੇ ਦਿੱਤਾ ਸੀ। ਪੱਛਮੀ ਬੰਗਾਲ ਤੋਂ ਇਲਾਵਾ ਦਿੱਲੀ ਅਤੇ ਹਰਿਆਣਾ ਵਿਚ ਵੀ ਪੰਜਾਬੀ ਦੂਜੀ ਭਾਸ਼ਾ ਦਾ ਦਰਜਾ ਰੱਖਦੀ ਹੈ।

ਜਿਵੇਂ ਪੰਜਾਬੀ ਆਪਣੀ ਮਾਤ-ਭਾਸ਼ਾ ਨਾਲ ਪ੍ਰੇਮ ਰੱਖਦੇ ਹਨ ਉਸੇ ਤਰ੍ਹਾਂ ਭਾਰਤ ਦੇ ਦੂਜੇ ਰਾਜਾਂ ਵਿਚ ਵੱਸਦੇ ਭਾਰਤੀ ਵੀ ਆਪਣੀ ਮਾਤ-ਭਾਸ਼ਾ ਨੂੰ ਪਿਆਰ ਕਰਦੇ ਹਨ। ਭਾਰਤ ਵਿਚ ਅੰਗਰੇਜ਼ੀ ਦੇ ਵਧਦੇ ਪ੍ਰਭਾਵ ਨੇ ਸਥਾਨਕ ਭਾਸ਼ਾਵਾਂ ਦੀ ਸਿੱਖਿਆ ਵਿਚ ਰੁਚੀ ਰੱਖਣ ਵਾਲਿਆਂ ਨੂੰ ਬੇਚੈਨ ਕੀਤਾ ਹੈ। ਇੱਥੋਂ ਤਕ ਕਿ ਭਾਰਤ ਦੀ ਰਾਸ਼ਟਰੀ ਭਾਸ਼ਾ ਸਮਝੀ ਜਾਂਦੀ ਹਿੰਦੀ ਦੇ ਵਿਦਵਾਨ ਵੀ ਇਸ ਸੰਬੰਧੀ ਚਿੰਤਾ ਪ੍ਰਗਟ ਕਰਨ ਤੋਂ ਰਹਿ ਨਹੀਂ ਸਕੇ। ਭਾਰਤੇਂਦੂ ਹਰਿਸ਼ਚੰਦ੍ਰ ਹਿੰਦੀ ਭਾਸ਼ਾ ਦਾ ਇਕ ਉੱਘਾ ਕਵੀ ਹੈ ਜਿਸ ਨੂੰ ਆਧੁਨਿਕ ਹਿੰਦੀ ਸਾਹਿਤ ਦਾ ਜਨਮਦਾਤਾ ਮੰਨਿਆ ਜਾਂਦਾ ਹੈ। 'ਮਾਤ੍ਰ ਭਾਸ਼ਾ ਕੇ ਪ੍ਰਤਿ' ਸਿਰਲੇਖ ਅਧੀਨ ਕਾਵਿ-ਰਚਨਾ ਵਿਚ ਇਨ੍ਹਾਂ ਨੇ ਮਾਤ-ਭਾਸ਼ਾ ਰਾਹੀਂ ਜੀਵਨ ਵਿਕਾਸ 'ਤੇ ਜ਼ੋਰ ਦਿੰਦੇ ਹੋਏ ਕਿਹਾ ਹੈ ਕਿ ਮਾਤ-ਭਾਸ਼ਾ ਹੀ ਮਨੁੱਖ ਦੇ ਸਮੁੱਚੇ ਵਿਕਾਸ ਦਾ ਮੂਲ ਆਧਾਰ ਹੈ ਅਤੇ ਇਸ ਤੋਂ ਬਿਨਾਂ ਮਨ ਦੀ ਪੀੜਾ ਦਾ ਨਿਵਾਰਣ

ਸੰਭਵ ਨਹੀਂ:

*ਨਿਜ ਭਾਸ਼ਾ ਉਨਤੀ ਅਹੈ ਸਭ ਉਨਤੀ ਕੋ ਮੂਲ।*
*ਬਿਨ ਨਿਜ ਭਾਸ਼ਾ ਗਿਆਨ ਕੇ ਮਿਟਤ ਨ ਹਿਯ ਕੋ ਸੂਲ।*

ਭਾਰਤ ਦਾ ਇਹ ਉੱਘਾ ਕਵੀ ਹਿੰਦੀ ਦੇ ਮੁਕਾਬਲੇ ਅੰਗਰੇਜ਼ੀ ਭਾਸ਼ਾ ਪ੍ਰਤੀ ਕੁਝ ਲੋਕਾਂ ਦੇ ਮਨ ਵਿਚ ਪੈਦਾ ਹੋਏ ਉਲਾਰਵਾਦੀ ਪ੍ਰੇਮ ਨੂੰ ਮਹਿਸੂਸ ਕਰਦਾ ਹੈ। ਆਪਣੀ ਮਾਤ-ਭਾਸ਼ਾ ਨੂੰ ਛੱਡ ਕੇ ਦੂਜੀ ਭਾਸ਼ਾ ਨੂੰ ਗ਼ਲੇ ਲਗਾਉਣ ਦੀ ਬਿਰਤੀ 'ਤੇ ਟਿੱਪਣੀ ਕਰਦੇ ਹੋਏ ਉਹ ਕਹਿੰਦਾ ਹੈ:

*ਅੰਗਰੇਜ਼ੀ ਪੜਿ ਕੇ ਜਦਪਿ ਸਭ ਗੁਨ ਹੋਤ ਪ੍ਰਵੀਨ।*
*ਪੈ ਨਿਜ ਭਾਸ਼ਾ ਗਿਆਨ ਬਿਨ ਰਹਤ ਹੀਨ ਕੇ ਹੀਨ।*

ਸੰਸਾਰ ਦੇ ਸੂਝਵਾਨ ਇਹ ਸਮਝਦੇ ਹਨ ਕਿ ਬੱਚਿਆਂ ਦੇ ਨਾਲ-ਨਾਲ ਬਾਲਗਾਂ ਨੂੰ ਵੀ ਸਿੱਖਿਆ ਪ੍ਰਦਾਨ ਕਰਨ ਦੀ ਲੋੜ ਹੈ ਤਾਂ ਹੀ ਸਮਾਜ ਵਿਚ ਅਨਪੜ੍ਹਤਾ, ਗ਼ਰੀਬੀ ਅਤੇ ਲੁੱਟ-ਖ਼ਸੁੱਟ ਬੰਦ ਹੋ ਸਕੇਗੀ। ਇਸ ਕਾਰਜ ਲਈ ਉਨ੍ਹਾਂ ਸਮੂਹ ਸੰਸਥਾਵਾਂ ਅਤੇ ਸ਼ਖ਼ਸੀਅਤਾਂ ਨੂੰ ਅੱਗੇ ਆਉਣ ਦੀ ਲੋੜ ਹੈ ਜਿਹੜੀਆਂ ਸਮਾਜ ਦਾ ਭਲਾ ਚਾਹੁੰਦੀਆਂ ਹਨ। ਵੱਖ-ਵੱਖ ਖਿੱਤਿਆਂ ਅਤੇ ਸਥਾਨਕ ਪੱਧਰ ਦੀਆਂ ਸੰਸਥਾਵਾਂ ਇਸ ਕਾਰਜ ਵਿਚ ਮਹੱਤਵਪੂਰਨ ਭੂਮਿਕਾ ਨਿਭਾ ਸਕਦੀਆਂ ਹਨ। ਇਹ ਸੰਸਥਾਵਾਂ ਸਥਾਨਕ ਭਾਸ਼ਾ ਵਿਚ ਲੋਕਾਂ ਨੂੰ ਗਿਆਨ ਪ੍ਰਦਾਨ ਕਰ ਕੇ ਉਨ੍ਹਾਂ ਦਾ ਸਮਾਜਿਕ ਅਤੇ ਆਰਥਿਕ ਪੱਧਰ ਉੱਚਾ ਚੁੱਕ ਸਕਦੀਆਂ ਹਨ। ਸਮਾਜਿਕ ਪੱਧਰ 'ਤੇ ਪੈਦਾ ਹੋਈ ਚੇਤਨਾ ਸਮਾਜ ਵਿਚ ਧਾਰਮਿਕ ਅਤੇ ਰਾਜਨੀਤਕ ਚੇਤਨਾ ਦਾ ਕਾਰਨ ਵੀ ਬਣਦੀ ਹੈ। ਵਿਸ਼ਵ ਪੱਧਰ 'ਤੇ ਬਣੀਆਂ ਹੋਈਆਂ ਯੂਨੈਸਕੋ ਵਰਗੀਆਂ ਸੰਸਥਾਵਾਂ ਵੀ ਇਸ ਦਿਸ਼ਾ ਵਿਚ ਗੰਭੀਰ ਚਿੰਤਨ ਕਰ ਰਹੀਆਂ ਹਨ। ਸਭ ਨੂੰ ਸਿੱਖਿਆ ਪ੍ਰਦਾਨ ਕਰਨ ਹਿੱਤ ਇਸ ਸੰਸਥਾ ਵੱਲੋਂ ਬਹੁ-ਭਾਸ਼ੀ ਸਿੱਖਿਆ 'ਤੇ ਜ਼ੋਰ ਦਿੱਤਾ ਜਾ ਰਿਹਾ ਹੈ। ਇਸ ਸੰਸਥਾ ਵੱਲੋਂ ਜਾਰੀ ਦਸਤਾਵੇਜ਼ ਵਿਚ ਸਿੱਖਿਆ, ਸਹਿਯੋਗ ਅਤੇ ਸੂਝ ਪੈਦਾ ਕਰਨ ਲਈ ਤਿੰਨ ਪ੍ਰਮੁੱਖ ਸਿਧਾਂਤਾਂ 'ਤੇ ਜ਼ੋਰ ਦਿੱਤਾ ਗਿਆ ਹੈ[੭]:

1. UNESCO supports mother tongue instruction as a means of improving educational quality by building upon the knowledge and experience of the learners and teachers.

2. UNESCO supports bilingual and/or multilingual education at all levels of education as a means of promoting both social and gender equality and as a key element of linguistically diverse societies.

3. UNESCO supports language as an essential component of inter-cultural education in order to encourage understanding between different population groups and ensure respect for fundamental rights.

ਦੇਸ਼-ਵੰਡ ਦੌਰਾਨ ਅਤੇ ਦੇਸ਼ ਅਜ਼ਾਦ ਹੋਣ ਉਪਰੰਤ ਪੰਜਾਬ ਦਾ ਭੂਗੋਲਿਕ ਖਿੱਤਾ ਘਟਿਆ ਹੈ, ਪਰ ਪੰਜਾਬੀ ਭਾਈਚਾਰਾ ਦੇਸ਼-ਵਿਦੇਸ਼ ਵਿਚ ਫ਼ੈਲਿਆ ਹੈ। ਪੰਜਾਬੀਆਂ ਦੇ

ਪਰਵਾਸ ਨਾਲ ਪੰਜਾਬੀ ਭਾਸ਼ਾ ਵੀ ਦੂਰ-ਦੁਰਾਡੇ ਦੇਸ਼ਾਂ ਦੀਆਂ ਭਾਸ਼ਾਵਾਂ ਵਿਚ ਮਹੱਤਵਪੂਰਨ ਸਥਾਨ ਗ੍ਰਹਿਣ ਕਰ ਗਈ ਹੈ। ਆਪਣੇ ਸੁਭਾਅ ਮੁਤਾਬਿਕ ਪੰਜਾਬੀਆਂ ਨੇ ਆਪਣੇ ਪਰਵਾਸ ਦੇ ਅਸਥਾਨਾਂ 'ਤੇ ਵਿਕਾਸਮੁਖੀ ਗਤੀਵਿਧੀਆਂ ਵਿਚ ਅੱਗੇ ਹੋ ਕੇ ਭਾਗ ਲਿਆ ਹੈ ਜਿਸ ਦੇ ਸਿੱਟੇ ਵਜੋਂ ਇਹ ਉੱਥੋਂ ਦੇ ਸਮਾਜਿਕ, ਆਰਥਿਕ ਅਤੇ ਰਾਜਨੀਤਕ ਖੇਤਰ ਵਿਚ ਆਪਣਾ ਸਥਾਨ ਬਣਾਉਣ ਵਿਚ ਸਫ਼ਲ ਹੋਏ ਹਨ। ਮਿਹਨਤੀ, ਉੱਦਮੀ ਅਤੇ ਗਤੀਸ਼ੀਲ ਸੁਭਾਅ ਦੇ ਮਾਲਕ ਪੰਜਾਬੀਆਂ ਨੇ ਸਥਾਨਕ ਭਾਸ਼ਾਵਾਂ ਸਿੱਖਣ ਅਤੇ ਸਥਾਨਕ ਸੱਭਿਆਚਾਰ ਪ੍ਰਤੀ ਸਕਾਰਾਤਮਕ ਪਹੁੰਚ ਅਪਣਾਈ ਹੈ ਜਿਸ ਦੇ ਸਿੱਟੇ ਵਜੋਂ ਆਪਣੀ ਕਰਮ-ਭੂਮੀ ਵਿਖੇ ਇਹ ਆਪਣੀ ਪਛਾਣ ਕਾਇਮ ਕਰਨ ਵਿਚ ਸਫ਼ਲ ਹੋਏ ਹਨ। ਮਹਿਮਾਨ ਨਿਵਾਜ਼ੀ ਅਤੇ ਸਰਬੱਤ ਦੇ ਭਲੇ ਦੇ ਕਾਰਜਾਂ ਰਾਹੀਂ ਇਨ੍ਹਾਂ ਨੇ ਸਥਾਨਕ ਸਮਾਜ ਨਾਲ ਸਾਂਝ ਸਥਾਪਿਤ ਕੀਤੀ ਹੈ। ਵਿਕਾਸ ਵਿਚ ਨਿਰੰਤਰ ਅੱਗੇ ਵਧਣ ਦੀ ਇੱਛਾ ਰੱਖਣ ਵਾਲੇ ਸੂਝਵਾਨ ਪੰਜਾਬੀ ਉਸ ਸਮੇਂ ਉਦਾਸ ਹੋ ਜਾਂਦੇ ਹਨ ਜਦੋਂ ਇਹ ਆਪਣੀ ਅਗਲੀ ਪੀੜ੍ਹੀ ਨੂੰ ਆਪਣੇ ਧਰਮ ਅਤੇ ਭਾਸ਼ਾ ਤੋਂ ਦੂਰ ਹੋਇਆ ਦੇਖਦੇ ਹਨ। ਮਨ ਵਿਚ ਪੈਦਾ ਹੋਈ ਚਿੰਤਾ ਨੇ ਜਦੋਂ ਇਨ੍ਹਾਂ ਨੂੰ ਇਸ ਦਿਸ਼ਾ ਵੱਲ ਚਿੰਤਨ ਕਰਨ ਲਈ ਮਜਬੂਰ ਕੀਤਾ ਤਾਂ ਇਹ ਆਪਣੀ ਭਾਸ਼ਾਈ ਵਿਰਾਸਤ ਵੱਲ ਮੁੜਨ ਲਈ ਯਤਨਸ਼ੀਲ ਹੋਏ ਹਨ। ਚਿੰਤਨ ਦੀ ਇਸ ਪ੍ਰਕ੍ਰਿਆ ਦੁਆਰਾ ਹੀ ਇਨ੍ਹਾਂ ਨੇ ਪੰਜਾਬੀ ਭਾਈਚਾਰੇ ਨੂੰ ਚੇਤਨ ਕਰਨ ਦਾ ਉਪਰਾਲਾ ਅਰੰਭ ਕਰ ਦਿੱਤਾ ਹੈ ਜਿਸ ਦੇ ਸਿੱਟੇ ਵਜੋਂ ਗੋਸ਼ਟੀਆਂ ਅਤੇ ਸਭਾਵਾਂ ਦਾ ਆਗਾਜ਼ ਹੋਇਆ ਹੈ।

ਪੰਜਾਬੀ ਇਹ ਸਮਝਦੇ ਹਨ ਕਿ ਜਨਮ-ਭੂਮੀ ਅਤੇ ਕਰਮ-ਭੂਮੀ ਦੋਵਾਂ ਦਾ ਜੀਵਨ ਵਿਚ ਵਿਸ਼ੇਸ਼ ਸਥਾਨ ਹੁੰਦਾ ਹੈ। ਜਿਹੜੇ ਪੰਜਾਬੀ ਪੰਜਾਬ ਦੇ ਜੰਮਪਲ ਹਨ ਅਤੇ ਕੰਮ-ਕਾਜ ਦੀ ਭਾਲ ਵਿਚ ਦੂਰ-ਦੁਰਾਡੇ ਦੇਸ਼ਾਂ ਵਿਚ ਪਰਵਾਸ ਕਰ ਗਏ ਹਨ, ਹਮੇਸ਼ਾਂ ਆਪਣੀ ਮਾਤ-ਭਾਸ਼ਾ ਅਤੇ ਵਿਰਾਸਤ ਨਾਲ ਜੁੜੇ ਰਹਿਣਾ ਚਾਹੁੰਦੇ ਹਨ। ਪੰਜਾਬੀਆਂ ਦੀ ਵਿਰਾਸਤ ਉਨ੍ਹਾਂ ਨੂੰ ਪੀਰਾਂ-ਫ਼ਕੀਰਾਂ ਅਤੇ ਗੁਰੂ ਸਾਹਿਬਾਨ ਦੇ ਬਚਨਾਂ ਅਤੇ ਜੀਵਨ-ਜਾਚ ਨਾਲ ਜੋੜਦੀ ਹੈ। ਇਸ ਦ੍ਰਿਸ਼ਟੀ ਤੋਂ ਧਰਮ ਅਤੇ ਭਾਸ਼ਾ ਦੋ ਅਜਿਹੇ ਸਾਧਨ ਹਨ ਜਿਹੜੇ ਵਿਰਾਸਤ, ਭਾਸ਼ਾ ਅਤੇ ਭਾਈਚਾਰੇ ਨਾਲ ਜੋੜਨ ਵਿਚ ਸਹਾਈ ਹੁੰਦੇ ਹਨ।

ਭਾਰਤੀ ਪੰਜਾਬ ਵਿੱਚੋਂ ਪਰਵਾਸ ਕਰ ਗਏ ਪੰਜਾਬੀਆਂ ਵਿੱਚੋਂ ਬਹੁ-ਗਿਣਤੀ ਸਿੱਖਾਂ ਦੀ ਹੈ ਅਤੇ ਇਨ੍ਹਾਂ ਦੀ ਜੀਵਨ-ਜਾਚ, ਸਦਾਚਾਰ ਅਤੇ ਸੱਭਿਆਚਾਰ 'ਤੇ ਗੁਰੂ ਸਾਹਿਬਾਨ ਦਾ ਪ੍ਰਭਾਵ ਪ੍ਰਤੱਖ ਨਜ਼ਰ ਆਉਂਦਾ ਹੈ। ਸਿੱਖ ਇਹ ਜਾਣਦੇ ਹਨ ਕਿ ਪੰਜਾਬੀ ਭਾਸ਼ਾ ਤੋਂ ਦੂਰ ਜਾਣ ਦਾ ਭਾਵ ਆਪਣੇ ਧਰਮ ਦੀਆਂ ਕਦਰਾਂ-ਕੀਮਤਾਂ ਨੂੰ ਤਿਲਾਂਜਲੀ ਦੇਣ ਦੇ ਬਰਾਬਰ ਹੈ। ਇਸੇ ਕਰ ਕੇ ਸਿੱਖ ਹਮੇਸ਼ਾਂ ਇਹ ਜ਼ੋਰ ਲਾਉਂਦੇ ਹਨ ਕਿ ਸਿੱਖ ਬੱਚੇ ਪੰਜਾਬੀ ਤੋਂ ਦੂਰ ਨਾ ਜਾਣ। ਪੰਜਾਬ ਤੋਂ ਬਾਹਰ ਭਾਰਤ ਦੇ ਕਈ ਹਿੱਸਿਆਂ ਵਿਚ ਜਿੱਥੇ ਕਿਤੇ ਸਕੂਲਾਂ ਵਿਚ ਪੰਜਾਬੀ ਦੀ ਪੜ੍ਹਾਈ ਕਰਵਾਈ ਜਾਂਦੀ ਹੈ, ਉਹ ਸਕੂਲ ਗੁਰਦੁਆਰਾ ਸਾਹਿਬ ਨਾਲ ਜੁੜੇ ਹੋਏ ਹਨ। ਇਸ ਦੇ ਨਾਲ ਹੀ ਕਈ ਗੁਰਦੁਆਰਾ ਸਾਹਿਬਾਨ ਵਿਚ ਸ਼ਾਮ ਦੇ ਸਮੇਂ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਦੇ ਪ੍ਰਬੰਧ ਵੀ ਕੀਤੇ ਹੋਏ ਹਨ। ਇਸ ਸੰਦਰਭ ਵਿਚ ਭੁਸਾਵਲ ਦੇ ਸਿਕਲੀਗਰ ਭਾਈਚਾਰੇ ਦੀ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਇਸ ਭਾਈਚਾਰੇ ਦੇ ਲੋਕ ਬਹੁਤ ਗ਼ਰੀਬ ਹਨ ਅਤੇ ਸਖ਼ਤ

ਮਿਹਨਤ ਕਰ ਕੇ ਆਪਣਾ ਜੀਵਨ ਗੁਜ਼ਰਾਨ ਕਰਦੇ ਹਨ। ਭਾਵੇਂ ਕਿ ਇਨ੍ਹਾਂ ਦੇ ਘਰ ਕੱਚੇ ਹਨ ਪਰ ਗੁਰਦੁਆਰਾ ਸਾਹਿਬ ਇਨ੍ਹਾਂ ਨੇ ਪੱਕੀਆਂ ਇੱਟਾਂ ਦਾ ਉਸਾਰਿਆ ਹੋਇਆ ਹੈ ਜਿਸ ਵਿਚ ਇਕ ਕਮਰਾ ਹੇਠਾਂ ਹੈ ਅਤੇ ਦੂਜਾ ਉਪਰਲੀ ਮੰਜ਼ਿਲ 'ਤੇ ਸਥਿਤ ਹੈ। ਉਪਰਲੀ ਮੰਜ਼ਿਲ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ ਜਿੱਥੇ ਮਰਯਾਦਾ ਅਨੁਸਾਰ ਨਿੱਤਨੇਮ ਕੀਤਾ ਜਾਂਦਾ ਹੈ। ਮਹੀਨੇ ਵਿਚ ਇਕ ਵਾਰੀ ੧੦-੧੦ ਰੁਪਏ ਇਕੱਠੇ ਕਰ ਕੇ ਇਹ ਸੰਗਰਾਂਦ ਮਨਾਉਂਦੇ ਹਨ। ਹੇਠਲਾ ਕਮਰਾ ਲੰਗਰ ਅਤੇ ਪੰਜਾਬੀ ਦੀ ਪੜ੍ਹਾਈ ਲਈ ਵਰਤਿਆ ਜਾਂਦਾ ਹੈ। ਇਸ ਭਾਈਚਾਰੇ ਦੇ ਲੋਕ ਗੁਰਮੁਖੀ ਨਹੀਂ ਪੜ੍ਹ ਸਕਦੇ ਇਸ ਲਈ ਸਵੇਰ ਵੇਲੇ ਸ਼ਹਿਰ ਦੇ ਸਿੰਘ ਸਭਾ ਗੁਰਦੁਆਰਾ ਸਾਹਿਬ ਤੋਂ ਭਾਈ ਸਾਹਿਬ ਆ ਕੇ ਪ੍ਰਕਾਸ਼ ਕਰ ਜਾਂਦੇ ਹਨ, ਪਰ ਸ਼ਾਮ ਵੇਲੇ ਇਨ੍ਹਾਂ ਦੇ ਬੱਚੇ ਮਿਲ ਕੇ ਸੁਖ-ਆਸਣ ਕਰਦੇ ਹਨ। ਹਿੰਦੀ, ਅੰਗਰੇਜ਼ੀ ਅਤੇ ਮਰਾਠੀ ਇਹ ਬੱਚੇ ਸਕੂਲ ਵਿਚ ਪੜ੍ਹਦੇ ਹਨ ਅਤੇ ਪੰਜਾਬੀ ਦੀ ਪੜ੍ਹਾਈ ਸ਼ਾਮ ਨੂੰ ਗੁਰਦੁਆਰਾ ਸਾਹਿਬ ਵਿਖੇ ਆ ਕੇ ਕਰਦੇ ਹਨ। ਪੰਜਾਬੀ ਇਨ੍ਹਾਂ ਲਈ ਰੁਜ਼ਗਾਰ ਦੀ ਭਾਸ਼ਾ ਨਹੀਂ ਹੈ ਬਲਕਿ ਇਸ ਰਾਹੀਂ ਇਹ ਆਪਣੀ ਵਿਰਾਸਤ ਨਾਲ ਜੁੜਨ ਦਾ ਮਾਣ ਪ੍ਰਾਪਤ ਕਰਦੇ ਹਨ। ਇਨ੍ਹਾਂ ਦੇ ਪਰਵਾਰ ਦੇ ਬਜ਼ੁਰਗ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੂੰ ਕਿ ਭਾਵੇਂ ਗੁਰਮੁਖੀ ਦਾ ਗਿਆਨ ਨਹੀਂ ਸੀ, ਪਰ ਉਹ ਆਪਣੇ ਜੀਵਨ ਦੀ ਇਸ ਘਾਟ ਨੂੰ ਆਪਣੇ ਬੱਚਿਆਂ ਰਾਹੀਂ ਪੂਰਾ ਕਰਨ ਲਈ ਪੂਰਨ ਤੌਰ 'ਤੇ ਯਤਨਸ਼ੀਲ ਹਨ।

ਉਹ ਮਾਤ-ਭਾਸ਼ਾ ਕਦੇ ਵੀ ਖ਼ਤਮ ਨਹੀਂ ਹੋ ਸਕਦੀ ਜਿਸ ਦੇ ਬੋਲਣ ਵਾਲੇ ਜਿਊਂਦੇ ਹਨ; ਜਿਸ ਦੀ ਲਿਪੀ ਕਾਇਮ ਹੈ; ਜਿਸ ਵਿਚ ਦੂਜੀਆਂ ਭਾਸ਼ਾਵਾਂ ਦੇ ਸ਼ਬਦਾਂ ਨੂੰ ਸਹਿਜੇ ਹੀ ਜਜ਼ਬ ਕਰਨ ਦੀ ਤਾਕਤ ਹੈ; ਜਿਹੜੀ ਵਪਾਰ, ਰੁਜ਼ਗਾਰ, ਸਾਹਿਤ ਅਤੇ ਵਿੱਦਿਆ ਪੈਦਾ ਅਤੇ ਪ੍ਰਦਾਨ ਕਰਨ ਦੇ ਸਮਰੱਥ ਹੈ; ਜਿਹੜੀ ਸਮਾਜਿਕ ਅਤੇ ਰਾਜਸੀ ਚੇਤਨਾ ਪੈਦਾ ਕਰਨ ਵਿਚ ਭੂਮਿਕਾ ਨਿਭਾਉਂਦੀ ਹੈ; ਜਿਸ 'ਤੇ ਮਾਣ ਕੀਤਾ ਜਾ ਸਕਦਾ ਹੈ; ਜਿਹੜੀ ਕਿਸੇ ਧਰਮ ਗ੍ਰੰਥ ਨਾਲ ਜੁੜੀ ਹੋਈ ਹੈ; ਆਦਿ। ਜਿਹੜੀਆਂ ਭਾਸ਼ਾਵਾਂ ਵਿਚ ਇਹ ਨੁਕਤੇ ਕਾਇਮ ਹੋਣ ਉਸ ਦੀ ਹੋਂਦ ਨੂੰ ਕੋਈ ਖ਼ਤਰਾ ਪੈਦਾ ਨਹੀਂ ਹੋ ਸਕਦਾ। ਇਨ੍ਹਾਂ ਵਿੱਚੋਂ ਵਧੇਰੇ ਨੁਕਤੇ ਪੰਜਾਬੀ ਭਾਸ਼ਾ 'ਤੇ ਪੂਰਨ ਤੌਰ 'ਤੇ ਲਾਗੂ ਹੁੰਦੇ ਹਨ।

ਪੰਜਾਬੀਆਂ ਨੂੰ ਜਿਸ ਗੱਲ ਨੇ ਵਧੇਰੇ ਬੇਚੈਨ ਕੀਤਾ ਹੈ ਉਹ ਹੈ ਉਨ੍ਹਾਂ ਦੀ ਦੇਸ਼-ਵਿਦੇਸ਼ ਵਿਚ ਵੱਸਦੀ ਅਗਲੀ ਪੀੜ੍ਹੀ ਦਾ ਝੁਕਾਅ ਅੰਗਰੇਜ਼ੀ ਵੱਲ ਹੋਇਆ ਹੈ ਅਤੇ ਪੰਜਾਬੀ ਨੂੰ ਉਹ ਆਪਣੇ ਗੌਰਵ ਦਾ ਹਿੱਸਾ ਨਹੀਂ ਬਣਾਉਂਦੇ। ਦਾਦੇ ਅਤੇ ਪੋਤੇ ਦਾ ਪੰਜਾਬੀ ਵਿਚ ਸੰਵਾਦ ਦਿਨੋਂ-ਦਿਨ ਘੱਟ ਰਿਹਾ ਹੈ ਜਿਸ ਦਾ ਅਸਰ ਉਨ੍ਹਾਂ ਦੀਆਂ ਮਾਨਸਿਕ ਬਿਰਤੀਆਂ 'ਤੇ ਪੈਣ ਲੱਗਿਆ ਹੈ। ਪੰਜਾਬ ਪੰਜਾਬੀਆਂ ਦੀ ਮਾਂ-ਬੋਲੀ ਦਾ ਕੇਂਦਰ ਹੈ। ਇੱਥੋਂ ਦੇ ਪੇਂਡੂ ਅਤੇ ਸ਼ਹਿਰੀ ਵਸਨੀਕ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਮਾਧਿਅਮ ਦੇ ਸਕੂਲਾਂ ਵਿਚ ਪੜ੍ਹਾਉਂਦੇ ਹਨ। ਇਹ ਰੁਝਾਨ ਇੰਨਾ ਜ਼ਿਆਦਾ ਵਧਿਆ ਹੈ ਕਿ ਸ਼ਹਿਰਾਂ ਵਿਖੇ ਘਰਾਂ ਵਿਚ ਕੰਮ ਕਰਨ ਆਉਣ ਵਾਲੀਆਂ ਵੀ ਬੜੀ ਸ਼ਾਨ ਨਾਲ ਦੱਸਦੀਆਂ ਹਨ ਕਿ ਉਨ੍ਹਾਂ ਦੇ ਬੱਚੇ ਅੰਗਰੇਜ਼ੀ ਮਾਧਿਅਮ ਸਕੂਲ ਵਿਚ ਪੜ੍ਹਦੇ ਹਨ। ਅੰਗਰੇਜ਼ੀ ਮਾਧਿਅਮ ਸਕੂਲਾਂ ਵਿਚ ਪੰਜਾਬੀ ਬੋਲਣ ਦੀ ਆਮ ਤੌਰ 'ਤੇ

ਮਨਾਹੀ ਹੈ ਅਤੇ ਇਨ੍ਹਾਂ ਸਕੂਲਾਂ ਵਿਚ ਅੰਗਰੇਜ਼ੀ ਅਤੇ ਹਿੰਦੀ ਬੋਲਣ ਨੂੰ ਤਰਜੀਹ ਦਿੱਤੀ ਜਾਂਦੀ ਹੈ। ਪੰਜਾਬ ਸਰਕਾਰ ਵੀ ਅੰਗਰੇਜ਼ੀ ਮਾਧਿਅਮ ਰਾਹੀਂ ਸਿੱਖਿਆ ਪ੍ਰਦਾਨ ਕਰਨ ਲਈ ਯਤਨਸ਼ੀਲ ਹੋਈ ਹੈ। ਮੌਜੂਦਾ ਸਿੱਖਿਆ ਮੰਤਰੀ ਸ੍ਰੀਮਤੀ ਅਰੁਣਾ ਚੌਧਰੀ ਨੇ ਰਾਜ ਦੇ ੪੦੦ ਸਕੂਲਾਂ ਵਿਚ ਪਹਿਲੀ ਤੋਂ ਬੱਚਿਆਂ ਦੀ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਵਿਚ ਕਰਨ ਦਾ ਐਲਾਨ ਕਰ ਦਿੱਤਾ ਹੈ।[੮] ਬਾਕੀ ਰਸਮੀ ਕਾਰਵਾਈਆਂ ਹੋਣੀਆਂ ਹਾਲੇ ਬਾਕੀ ਹਨ। ਪੰਜਾਬ ਦੇ ਪੰਜਾਬੀ ਪ੍ਰੇਮੀਆਂ ਨੇ ਸਿੱਖਿਆ ਮੰਤਰੀ ਦੇ ਇਸ ਫ਼ੈਸਲੇ ਦਾ ਵਿਰੋਧ ਕੀਤਾ ਹੈ। ਇਸ ਤੱਥ ਦਾ ਇਕ ਦਿਲਚਸਪ ਪਹਿਲੂ ਇਹ ਹੈ ਕਿ ਜਿਸ ਖ਼ੇਤਰੀ ਵਰਕਸ਼ਾਪ ਵਿਚ ਪੰਜਾਬ ਦੀ ਸਿੱਖਿਆ ਮੰਤਰੀ ਨੇ ਇਹ ਐਲਾਨ ਕੀਤਾ ਸੀ ਉਸੇ ਵਰਕਸ਼ਾਪ ਨੂੰ ਅਗਲੇ ਦਿਨ ਸੰਬੋਧਨ ਕਰਨ ਆਏ ਭਾਰਤ ਸਰਕਾਰ ਦੇ ਕੇਂਦਰੀ ਮਨੁੱਖੀ ਸਰੋਤ ਵਿਕਾਸ ਮੰਤਰੀ ਸ੍ਰੀ ਪ੍ਰਕਾਸ਼ ਜਾਵੜੇਕਰ ਨੇ ਕਹਿ ਦਿੱਤਾ ਕਿ "ਆਮ ਧਾਰਨਾ ਹੈ ਕਿ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਹੋਣ ਅਤੇ ਬੱਚਿਆਂ ਨੂੰ ਪ੍ਰਾਈਵੇਟ ਸਕੂਲਾਂ ਵਿਚ ਦਾਖ਼ਲ ਕਰਵਾ ਕੇ ਹੀ ਮਿਆਰੀ ਸਿੱਖਿਆ ਹਸਾਲ ਕੀਤੀ ਜਾ ਸਕਦੀ ਹੈ, ਜੋ ਗਲਤ ਹੈ।"[੯] ਇਨ੍ਹਾਂ ਬਿਆਨਾਂ ਨਾਲ ਸਕੂਲਾਂ ਵਿਚ ਮੁੱਢਲੀ ਸਿੱਖਿਆ ਦੇ ਮਾਧਿਅਮ 'ਤੇ ਭੰਬਲਭੂਸੇ ਵਾਲੀ ਸਥਿਤੀ ਪੈਦਾ ਹੋ ਰਹੀ ਹੈ।

ਅਜਿਹਾ ਨਹੀਂ ਕਿ ਅੰਗਰੇਜ਼ੀ ਦੇ ਪ੍ਰਭਾਵ ਅਧੀਨ ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਪੰਜਾਬੀ ਪੜ੍ਹਨ ਵਾਲਿਆਂ ਦੀ ਗਿਣਤੀ ਘਟੀ ਹੈ। ਭਾਰਤ ਦੇ ਦੂਜੇ ਰਾਜਾਂ ਤੋਂ ਜਿਹੜੇ ਵਿਅਕਤੀ ਕੰਮ ਦੀ ਭਾਲ ਵਿਚ ਪੰਜਾਬ ਵਿਖੇ ਆ ਵੱਸੇ ਹਨ ਉਨ੍ਹਾਂ ਵਿੱਚੋਂ ਬਹੁਤਿਆਂ ਦੇ ਬੱਚੇ ਸਰਕਾਰੀ ਸਕੂਲਾਂ ਵਿਚ ਪੜ੍ਹਦੇ ਹਨ; ਪੰਜਾਬੀ ਪੜ੍ਹ, ਬੋਲ, ਲਿਖ ਸਕਦੇ ਹਨ। ਪੰਜਾਬੀ ਦੇ ਮਾਹਿਰਾਂ ਦੀ ਇਹ ਚਿੰਤਾ ਹੈ ਕਿ ਪੰਜਾਬ ਸਰਕਾਰ ਦੇ ਯਤਨਾਂ ਸਦਕਾ ਪੰਜਾਬ ਦੇ ਸਮੂਹ ਸਰਕਾਰੀ ਅਤੇ ਗ਼ੈਰ-ਸਰਕਾਰੀ ਸਕੂਲਾਂ ਵਿਚ ਭਾਵੇਂ ਪੰਜਾਬੀ ਲਜ਼ਮੀ ਵਿਸ਼ੇ ਵਜੋਂ ਪੜ੍ਹਾਈ ਜਾਂਦੀ ਹੈ ਪਰ ਇਸ ਦੀ ਗੁਣਵੱਤਾ ਵਿਚ ਕਮੀ ਆਈ ਹੈ। ਦੂਜੀਆਂ ਭਾਸ਼ਾਵਾਂ ਦੇ ਪ੍ਰਭਾਵ ਅਧੀਨ ਪੰਜਾਬੀ ਬੋਲਣ ਵਾਲੇ ਪੰਜਾਬੀ ਅਤੇ ਗ਼ੈਰ-ਪੰਜਾਬੀ ਪੰਜਾਬੀ ਦੇ ਸ਼ੁੱਧ ਸਰੂਪ ਨੂੰ ਗ੍ਰਹਿਣ ਕਰਨ ਵਿਚ ਪੱਛੜਦੇ ਜਾ ਰਹੇ ਹਨ।

ਸ਼ੁੱਧ ਪੰਜਾਬੀ ਬੋਲਣ ਦੀ ਸਮੱਸਿਆ ਤੋਂ ਕੇਵਲ ਪੰਜਾਬ ਦੇ ਵਿਦਵਾਨ ਹੀ ਚਿੰਤਤ ਨਹੀਂ ਹਨ। ਪੰਜਾਬ ਤੋਂ ਬਾਹਰ ਭਾਰਤ ਦੇ ਦੂਜੇ ਕੋਨਿਆਂ ਵਿਚ ਵੱਸਣ ਵਾਲੇ ਅਤੇ ਦੂਜੇ ਦੇਸ਼ਾਂ ਵਿਚ ਜਾ ਵੱਸੇ ਪੰਜਾਬੀ ਵੀ ਇਸੇ ਚਿੰਤਾ ਦਾ ਸ਼ਿਕਾਰ ਹਨ ਕਿ ਸ਼ੁੱਧ ਪੰਜਾਬੀ ਦਾ ਮੂੰਹ-ਮੁਹਾਂਦਰਾ ਦਿਨੋਂ-ਦਿਨ ਬਦਲਦਾ ਜਾ ਰਿਹਾ ਹੈ। ਭਗਤ ਸ਼ੇਖ਼ ਫ਼ਰੀਦ ਜੀ ਦੀ ਬਾਣੀ ਵਿਚ ਜਿਹੜੀ ਮਿਠਾਸ, ਹਲੀਮੀ ਅਤੇ ਸ਼ੁੱਧਤਾ ਕਾਇਮ ਹੈ, ਹੁਣ ਉਹ ਕਿਧਰੇ ਦਿਖਾਈ ਨਹੀਂ ਦਿੰਦੀ। ਪੰਜਾਬੀ ਦੇ ਇਸ ਨਵੇਂ ਬਦਲਦੇ ਮਾਹੌਲ ਵਿਚ ਅਗਲੀ ਪੀੜ੍ਹੀ ਨੂੰ ਪੰਜਾਬੀ ਨਾਲ ਜੋੜਨ ਦੀ ਚਿੰਤਾ ਹਰ ਪੰਜਾਬੀ ਦੇ ਮਨ ਵਿਚ ਮੌਜੂਦ ਹੈ। ਹੁਣ ਸਟੇਜਾਂ 'ਤੇ ਇਹ ਫ਼ਖ਼ਰ ਨਾਲ ਕਿਹਾ ਜਾਂਦਾ ਹੈ ਕਿ ਮੈਂ ਅਤੇ ਮੇਰਾ ਪਰਵਾਰ ਘਰ ਵਿਖੇ ਪੰਜਾਬੀ ਵਿਚ ਗੱਲ ਕਰਦੇ ਹਾਂ। ਭਾਵੇਂ ਕਿ ਇਹ ਮਾਣ ਵਾਲੀ ਗੱਲ ਹੈ, ਪਰ ਇਹ ਕਹਿਣਾ ਆਪਣੇ ਆਪ ਵਿਚ ਹੀ ਪੰਜਾਬੀ ਪ੍ਰਤੀ ਚਿੰਤਾ ਪੈਦਾ ਕਰਨ ਵਾਲਾ ਹੈ।

ਇਲੈਕਟ੍ਰਾਨਿਕ ਮੀਡੀਆ ਅਤੇ ਇੰਟਰਨੈੱਟ ਨੇ ਸਮਾਜ ਦੇ ਹਰ ਇਕ ਵਰਗ ਨੂੰ ਪ੍ਰਭਾਵਿਤ ਕੀਤਾ ਹੈ, ਪਰ ਨੌਜਵਾਨ ਇਸ ਵੱਲ ਬਹੁਤ ਤੇਜੀ ਨਾਲ ਖਿੱਚੇ ਗਏ ਹਨ। ਬਹੁਤੇ ਕੰਮਾਂ ਲਈ ਮੋਬਾਇਲ ਫ਼ੋਨ 'ਤੇ ਨਿਰਭਰਤਾ ਦਿਨੋਂ-ਦਿਨ ਵੱਧਦੀ ਜਾ ਰਹੀ ਹੈ। ਇਸ ਨਾਲ ਨੌਜਵਾਨਾਂ ਵਿਚ ਪੁਸਤਕਾਂ ਪੜ੍ਹਨ ਦੀ ਰੁਚੀ ਘਟੀ ਹੈ ਅਤੇ ਹਰ ਇਕ ਪ੍ਰਸ਼ਨ ਦਾ ਹੱਲ 'ਗੂਗਲ ਬਾਬਾ' ਰਾਹੀਂ ਲੱਭਣ ਦਾ ਯਤਨ ਕੀਤਾ ਜਾ ਰਿਹਾ ਹੈ। ਜਿਹੜੀ ਭਾਸ਼ਾ ਇੰਟਰਨੈੱਟ ਦਾ ਹਿੱਸਾ ਬਣੀ, ਉਸ ਨੇ ਨੌਜਵਾਨ ਪੀੜ੍ਹੀ ਨੂੰ ਸਭ ਤੋਂ ਵਧੇਰੇ ਆਕਰਸ਼ਿਤ ਕੀਤਾ। ਭਾਵੇਂ ਕਿ ਬਹੁਤ ਸਾਰੀਆਂ ਭਾਸ਼ਾਵਾਂ ਇੰਟਰਨੈਟ ਦਾ ਹਿੱਸਾ ਹਨ ਪਰ ਪੰਜਾਬੀਆਂ ਦਾ ਰੁਝਾਨ ਅੰਗਰੇਜ਼ੀ ਵੱਲ ਹੋਇਆ ਹੈ। ਨੌਜਵਾਨਾਂ ਨੇ ਅੰਗਰੇਜ਼ੀ ਦੇ ਸੰਖੇਪ ਸੰਕੇਤ ਜਾਂ ਚਿੰਨ੍ਹ (Short symbols) ਘੜ ਲਏ ਹਨ ਅਤੇ ਉਹੀ ਇਨ੍ਹਾਂ ਸੰਕੇਤਾਂ ਨੂੰ ਸਮਝ ਸਕਦੇ ਹਨ। ਇਸ ਨਾਲ ਅੰਗਰੇਜ਼ੀ ਦੀ ਸ਼ੁੱਧਤਾ 'ਤੇ ਵੀ ਅਸਰ ਪਿਆ ਹੈ। ਪੰਜਾਬੀਆਂ ਨੇ ਵੀ ਇੰਟਰਨੈੱਟ ਦੀ ਵਰਤੋਂ ਲਈ ਪੰਜਾਬੀ ਫੌਂਟ ਬਣਾਏ ਹਨ ਅਤੇ ਪੰਜਾਬੀ ਜਾਣਨ ਵਾਲੇ ਇਨ੍ਹਾਂ ਦੀ ਖੁਲ੍ਹ ਕੇ ਵਰਤੋਂ ਵੀ ਕਰ ਰਹੇ ਹਨ। ਇੰਟਰਨੈੱਟ 'ਤੇ ਪੰਜਾਬੀ ਦੀ ਸਮੱਗਰੀ ਵਿਚ ਵਾਧਾ ਹੋਇਆ ਹੈ ਅਤੇ ਇਸ ਕਾਰਜ ਵਿਚ ਯੋਗਦਾਨ ਪਾਉਣ ਵਾਲੀਆਂ ਸਮੂਹ ਸੰਸਥਾਵਾਂ ਅਤੇ ਸ਼ਖ਼ਸੀਅਤਾਂ ਧੰਨਵਾਦ ਦੀਆਂ ਪਾਤਰ ਹਨ। ਪੰਜਾਬੀ ਨੂੰ ਇੰਟਰਨੈੱਟ ਦੇ ਹਾਣ ਦੀ ਬਣਾ ਕੇ ਨੌਜਵਾਨ ਪੀੜ੍ਹੀ ਨੂੰ ਇਸ ਨਾਲ ਜੋੜਨਾ ਇਕ ਮਹੱਤਵਪੂਰਨ ਅਤੇ ਚੁਣੌਤੀ ਭਰਪੂਰ ਕਾਰਜ ਹੈ, ਇਸ ਦਿਸ਼ਾ ਵੱਲ ਯਤਨ ਕੀਤੇ ਜਾਣੇ ਚਾਹੀਦੇ ਹਨ।

ਪੰਜਾਬ ਵਿਖੇ ਕੰਮ ਦੀ ਭਾਲ ਵਿਚ ਆਏ ਮਜ਼ਦੂਰਾਂ ਅਤੇ ਪਰਵਾਸ ਕਰ ਗਏ ਪੰਜਾਬੀਆਂ ਨਾਲ ਇਹ ਭਾਸ਼ਾ ਬਹੁਪੱਖੀ ਮੁਹਾਵਰਾ ਗ੍ਰਹਿਣ ਕਰ ਗਈ ਹੈ। ਪੰਜਾਬ ਵਿਚ ਹਿੰਦੀ ਭਾਸ਼ੀ ਲੋਕ ਸਥਾਨਕ ਲੋਕਾਂ ਨਾਲ ਜਦੋਂ ਪੰਜਾਬੀ ਵਿਚ ਗੱਲ ਕਰਦੇ ਹਨ ਤਾਂ ਉਨ੍ਹਾਂ ਦਾ ਮੁਹਾਵਰਾ ਬਦਲ ਜਾਂਦਾ ਹੈ ਅਤੇ ਕਈ ਵਾਰੀ ਇਹ ਮਜ਼ਾਕ ਦਾ ਹਿੱਸਾ ਵੀ ਬਣ ਜਾਂਦਾ ਹੈ। ਪੰਜਾਬੀ ਮੀਡੀਆ, ਪੱਤਰਕਾਰੀ ਅਤੇ ਆਪਣੇ ਭਾਈਚਾਰੇ ਨਾਲ ਹੀ ਜੁੜੇ ਰਹਿਣ ਵਾਲੇ ਪੰਜਾਬੀਆਂ ਦਾ ਮੁਹਾਵਰਾ ਬਹੁਤਾ ਨਹੀਂ ਬਦਲਦਾ, ਪਰ ਇਹ ਸਮੱਸਿਆ ਉਨ੍ਹਾਂ ਪੰਜਾਬੀਆਂ ਨੂੰ ਆਉਂਦੀ ਹੈ ਜਿਹੜੇ ਦੂਜੇ ਦੇਸ਼ਾਂ ਵਿਚ ਜਾ ਕੇ ਸਥਾਨਕ ਭਾਸ਼ਾ ਵਿਚ ਕੰਮ ਕਰਨ ਦੇ ਆਦੀ ਹੋ ਜਾਂਦੇ ਹਨ। ਜਦੋਂ ਇਹ ਪੰਜਾਬੀ ਲੰਮੇ ਪਰਵਾਸ ਉਪਰੰਤ ਪੰਜਾਬ ਵਿਚ ਵਾਪਸ ਆਉਂਦੇ ਹਨ ਤਾਂ ਇਨ੍ਹਾਂ ਦਾ ਮੁਹਾਵਰਾ ਪੂਰੀ ਤਰ੍ਹਾਂ ਨਾਲ ਬਦਲਿਆ ਹੁੰਦਾ ਹੈ। ਪੰਜਾਬ ਵਿਚ ਮਾਝੇ, ਮਾਲਵੇ ਅਤੇ ਦੁਆਬੇ ਦੇ ਵਿਦਵਾਨਾਂ ਨੇ ਕੁਝ ਭਾਸ਼ਾਈ ਸ਼ਬਦਾਂ ਨੂੰ ਲੈ ਕੇ ਇਲਾਕਾਈ ਪਛਾਣ ਬਣਾਈ ਹੋਈ ਹੈ। ਇਸੇ ਤਰ੍ਹਾਂ ਵਿਦੇਸ਼ਾਂ ਵਿਚ ਵੱਸਦੇ ਪੰਜਾਬੀਆਂ ਦੀ ਵੀ ਪਛਾਣ ਸਾਹਮਣੇ ਆਉਣੀ ਅਰੰਭ ਹੋ ਜਾਵੇਗੀ। ਮੌਜੂਦਾ ਸਮੇਂ ਵਿਚ ਤਾਂ ਅਸੀਂ ਸਿਰਫ਼ ਪੰਜਾਬ ਦੇ ਪੰਜਾਬੀ ਅਤੇ ਵਿਦੇਸ਼ਾਂ ਵਿਚ ਵੱਸਦੇ ਪੰਜਾਬੀਆਂ ਦੇ ਨਾਂ ਹੇਠ ਹੀ ਮੋਟੀ ਜਿਹੀ ਵੰਡ ਕੀਤੀ ਹੋਈ ਹੈ, ਬਰੀਕੀ ਨਾਲ ਇਸ ਦਿਸ਼ਾ ਵਿਚ ਕੰਮ ਹੋਣਾ ਹਾਲੇ ਬਾਕੀ ਹੈ। ਕੁਝ ਸਮੇਂ ਬਾਅਦ ਕੈਨੇਡਾ, ਅਮਰੀਕਾ, ਇੰਗਲੈਂਡ, ਆਸਟਰੇਲੀਆ ਆਦਿ ਦੇਸ਼ਾਂ ਵਿਚ ਵੱਸਦੇ ਪੰਜਾਬੀਆਂ ਦੇ ਵੱਖੋ-ਵੱਖਰੇ ਮੁਹਾਵਰੇ ਸਾਹਮਣੇ ਆਉਣ ਲੱਗ ਪੈਣਗੇ; ਪੰਜਾਬੀ ਭਾਸ਼ਾ ਬੋਲਣ ਸਮੇਂ ਸਥਾਨਕ ਸ਼ਬਦਾਂ ਦੀ ਭਰਮਾਰ ਇਨ੍ਹਾਂ ਦੇ ਮੁਹਾਵਰੇ ਦੀ ਦਿਸ਼ਾ ਕਾਇਮ ਕਰੇਗੀ। ਪੰਜਾਬੀ ਦੇ ਇਨ੍ਹਾਂ ਵਿਭਿੰਨ ਮੁਹਾਵਰਿਆਂ ਦਾ ਸਾਹਮਣੇ ਆਉਣਾ ਕੋਈ ਨਵੀਂ

ਗੱਲ ਨਹੀਂ ਹੈ ਬਲਕਿ ਇਸ ਨੂੰ ਕੁਝ ਹੱਦ ਤਕ ਪ੍ਰਵਾਨ ਕਰ ਵੀ ਲੈਣਾ ਚਾਹੀਦਾ ਹੈ। ਮਸਲਾ ਇਹ ਹੈ ਕਿ ਇਨ੍ਹਾਂ ਦੇ ਇਸ ਮੁਹਾਵਰੇ ਨੂੰ ਕਿਸ ਹੱਦ ਤਕ ਪ੍ਰਵਾਨ ਕੀਤਾ ਜਾ ਸਕਦਾ ਹੈ।

ਪੰਜਾਬੀ ਬੋਲੀ/ਭਾਸ਼ਾ ਦਾ ਵਿਕਾਸ ਕਿਵੇਂ ਹੋਵੇ:

੧. ਮਾਪਿਆਂ ਦੇ ਮਨ ਵਿਚ ਪੰਜਾਬੀ ਭਾਸ਼ਾ ਪ੍ਰਤੀ ਪ੍ਰੇਮ ਪੈਦਾ ਹੋਵੇ। ਆਪਣੇ ਵਪਾਰ ਜਾਂ ਕੰਮ ਦੇ ਸਥਾਨ 'ਤੇ ਬੋਲੀ ਜਾਣ ਵਾਲੀ ਬੋਲੀ ਦੀ ਥਾਂ ਘਰ ਵਿਚ ਸਿਰਫ਼ ਪੰਜਾਬੀ ਬੋਲਣ ਨੂੰ ਹੀ ਪਹਿਲ ਦਿੱਤੀ ਜਾਵੇ।

੨. ਪੰਜਾਬੀ ਭਾਸ਼ਾ ਸਿੱਖਿਆ ਦੇ ਮਾਧਿਅਮ ਵਜੋਂ ਵਿਕਸਿਤ ਹੋਵੇ।

੩. ਪੰਜਾਬੀ ਸਿਖਾਉਣ ਦਾ ਪ੍ਰਬੰਧ ਨੇੜੇ ਦੇ ਵਿੱਦਿਅਕ ਅਦਾਰਿਆਂ ਵਿਚ ਹੋਵੇ।

੪. ਪੰਜਾਬੀ ਭਾਸ਼ਾ ਵਿਚ ਪੜ੍ਹਨ ਵਾਲਿਆਂ ਲਈ ਰੁਜ਼ਗਾਰ ਦੇ ਮੌਕੇ ਪੈਦਾ ਕੀਤੇ ਜਾਣ।

੫. ਪੰਜਾਬੀ ਭਾਸ਼ਾ ਵਿਚ ਵਿਸ਼ਵ ਦਾ ਗਿਆਨ ਪ੍ਰਦਾਨ ਕਰਨ ਵਾਲੇ ਭਾਸ਼ਣ ਅਤੇ ਪੁਸਤਕਾਂ ਤਿਆਰ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਪ੍ਰਿੰਟ ਅਤੇ ਇਲੈਕਟ੍ਰਾਨਿਕ ਮੀਡੀਆ ਰਾਹੀਂ ਇਸ ਦੇ ਪ੍ਰਸਾਰ ਲਈ ਯਤਨ ਕੀਤੇ ਜਾਣੇ ਚਾਹੀਦੇ ਹਨ।

੬. ਪੰਜਾਬੀ ਪਾਠਕਾਂ ਦੀ ਗਿਣਤੀ ਵਿਚ ਵਾਧਾ ਕੀਤਾ ਜਾਵੇ ਅਤੇ ਪੰਜਾਬੀ ਭਾਸ਼ਾ ਵਿਚ ਕੰਮ ਕਰਨ ਵਾਲੇ ਲੇਖਕਾਂ, ਪੱਤਰਕਾਰਾਂ ਆਦਿ ਦਾ ਸਤਿਕਾਰ ਅਤੇ ਸਨਮਾਨ ਹੋਵੇ।

੭. ਪੰਜਾਬੀ ਨੂੰ ਦੁਨੀਆ ਦੀਆਂ ਆਧੁਨਿਕ ਭਾਸ਼ਾਵਾਂ ਵਾਂਗ ਵਿਕਸਿਤ ਕੀਤਾ ਜਾਵੇ।

੮. ਪੰਜਾਬੀ ਭਾਸ਼ਾ ਲੋਕ ਬੋਲੀ ਦੇ ਨੇੜੇ ਹੋਵੇ ਅਤੇ ਸੰਸਕ੍ਰਿਤ ਵਾਂਗ ਔਖੀ ਬਣਾ ਕੇ ਇਸ ਨੂੰ ਆਮ ਲੋਕਾਂ ਤੋਂ ਦੂਰ ਨਾ ਕੀਤਾ ਜਾਵੇ।

੯. ਭਗਤ ਸ਼ੇਖ਼ ਫ਼ਰੀਦ ਜੀ ਦੀ ਬਾਣੀ ਵਾਂਗ ਪੰਜਾਬੀ ਭਾਸ਼ਾ ਵਿਚ ਸਰਲਤਾ ਅਤੇ ਮਿਠਾਸ ਕਾਇਮ ਹੋਵੇ ਤਾਂ ਕਿ ਆਮ ਲੋਕ ਇਸ ਦੀ ਵਰਤੋਂ ਵਿਚ ਮਾਣ ਮਹਿਸੂਸ ਕਰਨ।

੧੦. ਪੰਜਾਬੀ ਭਾਸ਼ਾ ਦੀ ਸਿੱਖਿਆ ਦਾ ਵਿਕੇਂਦਰੀਕਰਨ ਕੀਤਾ ਜਾਵੇ ਅਤੇ ਪੰਜਾਬ ਤੋਂ ਬਾਹਰ ਦੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਲਈ ਵੱਖਰੇ ਤਰੀਕੇ ਵਰਤੇ ਜਾਣ। ਪੰਜਾਬ ਨਾਲ ਜੁੜੇ ਹੋਏ ਕਿੱਸੇ-ਕਹਾਣੀਆਂ ਦੀ ਥਾਂ ਸਥਾਨਕ ਕਿੱਸਿਆਂ ਨੂੰ ਪੰਜਾਬੀ ਨਾਲ ਜੋੜ ਕੇ ਪੜ੍ਹਾਇਆ ਜਾਣਾ ਚਾਹੀਦਾ ਹੈ।

੧੧. ਅਗਲੀ ਪੀੜ੍ਹੀ ਨੂੰ ਪੰਜਾਬੀ ਭਾਸ਼ਾ ਨਾਲ ਜੋੜਨ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾਣ ਤਾਂ ਕਿ ਉਨ੍ਹਾਂ ਦੇ ਮਨ ਵਿਚ ਆਪਣੇ ਪੁਰਖਿਆਂ ਦੀ ਭਾਸ਼ਾ ਪ੍ਰਤੀ ਖਿੱਚ ਪੈਦਾ ਹੋਵੇ। ਅਜਿਹਾ ਨਾ ਕਰਨ ਦੀ ਸੂਰਤ ਵਿਚ ਅਗਲੀਆਂ ਪੀੜ੍ਹੀਆਂ ਦੂਜੀਆਂ ਭਾਸ਼ਾਵਾਂ ਅਤੇ ਪਰੰਪਰਾਵਾਂ ਨੂੰ ਧਾਰਨ ਕਰ ਲੈਣਗੀਆਂ।

੧੨. ਆਮ ਲੋਕਾਂ ਦੇ ਪੱਧਰ ਦੇ ਸੈਮੀਨਾਰ, ਗੋਸ਼ਟੀਆਂ, ਕਾਨਫ਼ਰੰਸਾਂ ਅਤੇ ਲੋਕ-ਮੇਲਿਆਂ ਨੂੰ ਉਤਸ਼ਾਹਿਤ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਉਹ ਆਪ ਇਨ੍ਹਾਂ ਵਿਚ ਭਾਗ ਲੈ ਕੇ ਆਪਣੀ ਬੋਲੀ ਅਤੇ ਵਿਰਾਸਤ ਪ੍ਰਤੀ ਮਾਣ ਪੈਦਾ ਕਰਨ।

੧੩. ਜਿੱਥੇ ਕਿਤੇ ਵੀ ਪੰਜਾਬੀ ਭਾਈਚਾਰਾ ਮੌਜੂਦ ਹੈ, ਉੱਥੇ ਉਹ ਸਥਾਨਕ ਭਾਈਚਾਰੇ ਦੇ ਨਾਲ-ਨਾਲ ਭਾਸ਼ਾਈ ਸਾਂਝ ਸਥਾਪਿਤ ਕਰਨ ਲਈ ਯਤਨਸ਼ੀਲ ਹੋਵੇ।

੧੪. ਜਿਵੇਂ ਪੰਜਾਬੀ ਆਪਣੀ ਭਾਸ਼ਾ, ਸੱਭਿਆਚਾਰ ਅਤੇ ਵਿਰਾਸਤ 'ਤੇ ਬਹੁਤ ਮਾਣ ਕਰਦੇ ਹਨ ਉਸੇ ਤਰ੍ਹਾਂ ਇਨ੍ਹਾਂ ਨੂੰ ਆਪਣੇ ਵਾਰਸ ਪੈਦਾ ਕਰਨ ਲਈ ਵਿਸ਼ੇਸ਼ ਯਤਨ ਕਰਨੇ ਚਾਹੀਦੇ ਹਨ। ਪੰਜਾਬੀ ਭਾਸ਼ਾ ਦੇ ਜਿਹੜੇ ਵਾਰਸ ਆਪਣੀ ਮਾਂ-ਬੋਲੀ ਨੂੰ ਤਿਲਾਂਜਲੀ ਦੇ ਗਏ ਹਨ, ਉਨ੍ਹਾਂ ਨੂੰ ਵਾਪਸ ਮੋੜ ਲਿਆਉਣ ਲਈ ਯਤਨ ਕਰਨੇ ਚਾਹੀਦੇ ਹਨ।

੧੫. ਦੂਜੀਆਂ ਭਾਸ਼ਾਵਾਂ ਦੇ ਸਨਮੁਖ ਪੰਜਾਬੀ ਬੋਲੀ ਨੂੰ ਨਕਾਰਨ ਦੀ ਬਜਾਏ ਸਵੀਕਾਰਨ ਦੀ ਬਿਰਤੀ ਪੈਦਾ ਹੋਵੇ।

ਪੰਜਾਬੀ ਭਾਸ਼ਾ ਦੀ ਸਥਾਪਤੀ ਲਈ ਕੀਤੇ ਜਾ ਰਹੇ ਯਤਨ ਕਈ ਵਾਰੀ ਇੰਝ ਜਾਪਦੇ ਹਨ ਜਿਵੇਂ ਅਸੀਂ ਇਕ ਵਿਸ਼ਾਲ ਅਤੇ ਵਧੀਆ ਇਮਾਰਤ ਬਣਾਉਣ ਦੀ ਇੱਛਾ ਤਾਂ ਰੱਖਦੇ ਹਾਂ, ਪਰ ਚਾਹੁੰਦੇ ਹਾਂ ਕਿ ਇਸ ਕਾਰਜ ਲਈ ਬਹੁਤੀ ਮਿਹਨਤ ਨਾ ਕਰਨੀ ਪਵੇ ਜਾਂ ਸਾਡੇ ਇਸ ਸੁਪਨੇ ਨੂੰ ਸਾਕਾਰ ਰੂਪ ਪ੍ਰਦਾਨ ਕਰਨ ਲਈ ਯਤਨ ਕੋਈ ਹੋਰ ਕਰੇ। ਸੈਮੀਨਾਰਾਂ, ਗੋਸ਼ਟੀਆਂ ਅਤੇ ਕਾਨਫ਼ਰੰਸਾਂ ਵਿਚ ਪੁੱਜੇ ਵਿਦਵਾਨਾਂ ਦੀ ਪੰਜਾਬੀ ਭਾਸ਼ਾ ਪ੍ਰਤੀ ਭਾਵਨਾ 'ਤੇ ਕੋਈ ਸ਼ੱਕ ਨਹੀਂ ਕੀਤਾ ਜਾ ਸਕਦਾ, ਪਰ ਇਹ ਕਾਰਜ ਤਾਂ ਹੀ ਸਫ਼ਲ ਰੂਪ ਧਾਰਨ ਕਰ ਸਕਦੇ ਹਨ ਜੇਕਰ ਇੱਥੇ ਪ੍ਰਗਟਾਏ ਵਿਚਾਰਾਂ ਦਾ ਸਾਕਾਰ ਰੂਪ ਘਰਾਂ, ਰਿਸ਼ਤੇਦਾਰਾਂ, ਮਹਿਫ਼ਲਾਂ, ਧਰਮ ਅਸਥਾਨਾਂ ਅਤੇ ਆਲੇ-ਦੁਆਲੇ ਦੇ ਸਥਾਨਾਂ 'ਤੇ ਵੀ ਦੇਖਣ ਨੂੰ ਮਿਲੇ।

### ਹਵਾਲੇ

੧. ਮਾਂ-ਬੋਲੀ ਮਾਂ ਦੇ ਦੁੱਧ ਨਾਲ ਸਿੱਖੀ ਜਾਂਦੀ ਹੈ। ਜਿਵੇਂ ਮਾਂ ਦਾ ਦੁੱਧ ਬੱਚੇ ਦੇ ਮੁੱਢਲੇ ਵਿਕਾਸ ਦਾ ਆਧਾਰ ਹੁੰਦਾ ਹੈ ਅਤੇ ਇਸ ਦੇ ਨਾਲ ਬੱਚੇ ਨੂੰ ਕੋਈ ਠੋਸ ਜਾਂ ਹੋਰ ਅਹਾਰ ਨਹੀਂ ਦਿੱਤਾ ਜਾਂਦਾ। ਜੇਕਰ ਮਾਂ ਦੇ ਦੁੱਧ ਤੋਂ ਇਲਾਵਾ ਬੱਚੇ ਨੂੰ ਕੋਈ ਅਹਾਰ ਦੇ ਦਿੱਤਾ ਜਾਵੇ ਤਾਂ ਉਸ ਦੀ ਸਿਹਤ 'ਤੇ ਬੁਰਾ ਪ੍ਰਭਾਵ ਪੈ ਸਕਦਾ ਹੈ। ਡਾਕਟਰ ਮਾਂ ਦੇ ਦੁੱਧ ਤੋਂ ਇਲਾਵਾ ਹੋਰ ਕੋਈ ਅਹਾਰ ਦੇਣ ਤੋਂ ਰੋਕਦੇ ਹਨ। ਇਹੀ ਵਿਚਾਰ ਭਾਸ਼ਾ 'ਤੇ ਵੀ ਲਾਗੂ ਹੁੰਦਾ ਹੈ। ਭਾਸ਼ਾਈ ਵਿਦਵਾਨ ਮੰਨਦੇ ਹਨ ਕਿ ਬੱਚੇ ਦੀ ਮੁੱਢਲੀ ਸਿੱਖਿਆ ਉਸ ਦੀ ਮਾਤ-ਭਾਸ਼ਾ ਵਿਚ ਹੋਣੀ ਚਾਹੀਦੀ ਹੈ। ਮਾਤ-ਭਾਸ਼ਾ ਵਿਚ ਪ੍ਰਦਾਨ ਕੀਤੀ ਮੁੱਢਲੀ ਸਿੱਖਿਆ ਦੂਜੀਆਂ ਭਾਸ਼ਾਵਾਂ ਨੂੰ ਸਿੱਖਣ ਵਿਚ ਸਹਾਈ ਹੁੰਦੀ ਹੈ। ਮਾਤ-ਭਾਸ਼ਾ ਦੇ ਨਾਲ-ਨਾਲ ਹੋਰਨਾਂ ਭਾਸ਼ਾਵਾਂ ਵਿਚ ਪ੍ਰਦਾਨ ਕੀਤੀ ਜਾਣ ਵਾਲੀ ਮੁੱਢਲੀ ਸਿੱਖਿਆ ਬੱਚੇ ਦੇ ਮਾਨਸਿਕ ਅਤੇ ਬੌਧਿਕ ਵਿਕਾਸ 'ਤੇ ਅਸਰ ਪਾਉਂਦੀ ਹੈ।

੨. Lehndi is the language of the Western Panjab. To its east it has Panjabi spoken in the Central and Eastern Panjab, and it merges so gradually into that form of speech that it is impossible to fix any clear dividing line between the two. Siddheshwar Varma, G.A. Grierson's Linguistic Survey of India, part II, p. 709.

੩. *ਮਾਤ੍ਰਾ ਸ਼ਾਸਤ੍ਰ*, ਬੰਦ ੬.

੪. ਡਾ. ਵਿਸ਼ਨੂਦੱਤ ਰਾਕੇਸ਼, *ਆਚਾਰੀਯ ਸ਼੍ਰੀ ਚੰਦ੍ਰ ਕੀ ਵਿਚਾਰਧਾਰਾ*, ਪੰਨਾ ੨੪੨.

੫. *ਸਿੱਖਾਂ ਦੀ ਭਗਤਮਾਲਾ,* ਸੰਪਾਦਕ ਤਰਲੋਚਨ ਸਿੰਘ (ਬੇਦੀ), ਸਾਖੀ ੧੦੯.

੬. ਗੁਰਦੇਵ ਸਿੰਘ (ਗਿੱਲ), *ਦੀਵਾਨ ਸਿੰਘ ਕਾਲੇਪਾਣੀ: ਜੀਵਨ ਤੇ ਰਚਨਾ,* ਪੰਨਾ ੮.

੭. Education in a Multilingual World (Unesco Education Position Paper 2003), p. 27.

੮. *ਪੰਜਾਬੀ ਟ੍ਰਿਬਿਊਨ*, ੨ ਜੂਨ, ੨੦੧੭.

੯. *ਉਹੀ,* ੩ ਜੂਨ ੨੦੧੭.

■

# ਸ. ਜਗਮੀਤ ਸਿੰਘ

*-ਡਾ. ਗੁਰਤੇਜ ਸਿੰਘ ਠੀਕਰੀਵਾਲਾ**

ਕੈਨੇਡਾ ਵਿਚ ਸ. ਜਗਮੀਤ ਸਿੰਘ ਦੇ ਨਿਊ ਡੈਮੋਕ੍ਰੇਟਿਕ ਪਾਰਟੀ ਦੇ ਆਗੂ ਚੁਣੇ ਜਾਣ ਦਾ ਸੁਨੇਹਾ ਜਿੱਥੇ ਅੰਤਰਰਾਸ਼ਟਰੀ ਪੱਧਰੀ ਰਾਜਨੀਤੀ ਵਿਚ ਸਿੱਖ ਕੌਮ ਦੇ ਲਈ ਮਾਣ-ਸਨਮਾਨ ਵਾਲੀ ਗੱਲ ਹੈ, ਉੱਥੇ ਮਾਲਵੇ ਦੇ ਉੱਘੇ ਪਿੰਡ ਠੀਕਰੀਵਾਲਾ ਦੇ ਸੁਨਹਿਰੀ ਅੱਖਰਾਂ ਵਿਚ ਉੱਕਰੇ ਸ਼ਾਨਾਂਮੱਤੇ ਇਤਿਹਾਸ ਦਾ ਇਕ ਨਵਾਂ ਪੰਨਾ ਅਰੰਭ ਕਰਨ ਵਾਲਾ ਹੈ। ਆਪ ਸ. ਸੇਵਾ ਸਿੰਘ ਠੀਕਰੀਵਾਲਾ ਦੇ ਚਚੇਰੇ ਭਰਾ ਕਪਤਾਨ ਹੀਰਾ ਸਿੰਘ ਪੁੱਤਰ ਸ. ਨਿਹਾਲ ਸਿੰਘ ਦੇ ਪੁੱਤਰ ਥਾਣੇਦਾਰ ਸ਼ਮਸ਼ੇਰ ਸਿੰਘ ਦੇ ਪੋਤਰੇ ਹਨ। ਆਪ ਦੇ ਪਿਤਾ ਡਾ. ਜਗਤਰਨ ਸਿੰਘ ਕੈਨੇਡਾ ਚਲੇ ਗਏ ਸੀ। ਆਪ ਉੱਥੋਂ ਦੇ ਹੀ ਜੰਮਪਲ ਤੇ ਗ੍ਰੈਜੂਏਟ ਹਨ। ਇੱਥੇ ਖ਼ਾਸ ਗਲ ਇਹ ਹੈ ਕਿ ਸ਼ਹੀਦ ਸ. ਸੇਵਾ ਸਿੰਘ ਠੀਕਰੀਵਾਲਾ ’ਤੇ ਮਹਾਰਾਜਾ ਪਟਿਆਲਾ ਵੱਲੋਂ ਅਕਾਲੀ ਦਲ ਦੀ ਪ੍ਰਤੀਨਿਧੀ ਟਕਸਾਲੀ ‘ਕਾਲੀ ਦਸਤਾਰ’ ਉਤਾਰ ਦੇਣ ਲਈ ਜ਼ੁਲਮ ਕੀਤਾ ਜਾਂਦਾ ਰਿਹਾ, ਪਰ ਸਰਦਾਰ ਜੀ ਅਖੀਰ ਤਕ ਆਪਣੇ ਨਿਸ਼ਚੇ ’ਤੇ ਅਡੋਲ ਰਹੇ। ਅੱਜ ਉਨ੍ਹਾਂ ਦੇ ਵੰਸ਼ ਵਿੱਚੋਂ ਸ. ਜਗਮੀਤ ਸਿੰਘ ਨੇ ਜਿਵੇਂ ਹੀ ਅਡੋਲ ਰਹਿ ਕੇ ਪੂਰਨ ਗੁਰਸਿੱਖੀ ਸਰੂਪ ਵਿਚ ਅੰਤਰਰਾਸ਼ਟਰੀ ਪੱਧਰ ’ਤੇ ਨਾਮਣਾ ਖੱਟਿਆ ਹੈ, ਇਹ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚੱਲਣ ਦੀ ਤਾਜ਼ੀ ਮਿਸਾਲ ਹੈ। ਜੇ ਪਿੰਡ ਠੀਕਰੀਵਾਲਾ ਦੇ ਇਤਿਹਾਸਿਕ ਪਿਛੋਕੜ ਦੀ ਗੱਲ ਕਰੀਏ ਤਾਂ ਜ਼ਿਕਰਯੋਗ ਹੈ ਜਿੱਥੇ ਮਿਸਲ ਕਾਲ ਵਿਚ ਨਵਾਬ ਕਪੂਰ ਸਿੰਘ ਨੇ ਇਕ ਪੜਾਅ ਸਥਾਨ ਵਜੋਂ ਇਸ ਪਿੰਡ ਵਿਚ ਠਹਿਰਾਓ ਕੀਤਾ ਸੀ ਅਤੇ ਬਾਨੀ ਰਿਆਸਤ ਪਟਿਆਲਾ ਬਾਬਾ ਆਲਾ ਸਿੰਘ ਨੂੰ ਸਮੇਤ ਪਰਵਾਰ ਅੰਮ੍ਰਿਤ ਛਕਾਇਆ ਸੀ। ਦੂਸਰਾ ਇਹ ਹੈ ਕਿ ਪ੍ਰਸਿੱਧ ਸਿੱਖ ਵਿਦਵਾਨ ਗਿਆਨੀ ਸ਼ੇਰ ਸਿੰਘ ਅਤੇ ਗ਼ਦਰ ਲਹਿਰ ਦੇ ਪ੍ਰਸਿੱਧ ਗ਼ਦਰੀ ਨਰੈਣ ਸਿੰਘ ਦਾ ਇਹ ਜੱਦੀ ਪਿੰਡ ਹੈ। ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਰਾਂ ਵਿਚ ਚਾਰ ਮੁਸਾਫਰ: ਸ. ਕਿਸ਼ਨ ਸਿੰਘ, ਸ. ਬਚਨ ਸਿੰਘ, ਸ. ਇੰਦਰ ਸਿੰਘ ਅਤੇ ਸ. ਚੰਦਾ ਸਿੰਘ ਠੀਕਰੀਵਾਲਾ ਦੇ ਸਨ।

੩੮ ਵਰ੍ਹਿਆਂ ਦੇ ਅਣਵਿਆਹੇ ਨੌਜਵਾਨ ਸ. ਜਗਮੀਤ ਸਿੰਘ ਦੇ ਜਿਹਨ ਵਿਚ ਮਨੁੱਖੀ ਤੇ ਕੌਮੀ ਅਧਿਕਾਰਾਂ ਪ੍ਰਤੀ ਜਾਗ੍ਰਿਤੀ ਤੇ ਪ੍ਰਾਪਤੀ ਲਈ ਸੰਘਰਸ਼ ਦੀ ਚਿਣਗ ਉਸ ਦੇ ਸਫਲ ਰਾਜਸੀ ਜੀਵਨ ਦਾ ਪ੍ਰਮੁੱਖ ਹਿੱਸਾ ਬਣ ਗਈ ਹੈ। ਕੈਨੇਡਾ ਦੇ ਓਨਟਾਰੀਓ ਸੂਬੇ ਦੀ ਸਿਆਸਤ ਵਿੱਚੋਂ ਉੱਭਰੇ ਸ. ਜਗਮੀਤ ਸਿੰਘ ਦੇ ਸਿਆਸੀ ਜੀਵਨ ਦਾ ਅਰੰਭ ਵੀ ਉੱਥੋਂ ਦੇ ਸਮੁੱਚੇ ਮਹੌਲ ਵਿਚਲੇ ਨਸਲੀ ਭੇਦ-ਭਾਵ ਦੇ ਮਨੁੱਖੀ ਬਰਾਬਰਤਾ ਨੂੰ ਸੱਟ ਮਾਰਨ ਵਾਲੇ ਮਾੜੇ ਰਵੱਈਏ, ਜਿਸ ਵਿਚ ਇਨ੍ਹਾਂ ਨੂੰ 'ਭੂਰੀ ਚਮੜੀ' ਵਾਲੇ ਕੁਨਾਂਅ ਨਾਲ ਸੱਦਿਆ ਜਾਂਦਾ ਸੀ, ਦੇ ਪ੍ਰਤੀਕਰਮ ਵਜੋਂ ਹੋਇਆ। ਉਪਰੰਤ ਇਨ੍ਹਾਂ ਨੇ ਤਹੱਈਆ ਕੀਤਾ ਕਿ ਰਾਜਸੀ ਖੇਤਰ ਵਿਚ ਕੁੱਦ ਕੇ ਰਾਜਨੀਤੀ ਦੇ ਸ਼ੁੱਧ ਤੇ ਮਨੁੱਖੀ ਕਲਿਆਣਕਾਰੀ ਭਾਵਾਂ ਦੀ ਤਰਜਮਾਨੀ ਕੀਤੀ ਜਾਵੇ। ਇੱਥੇ ਨਾਲ ਹੀ

**ਅਸਿਸਟੈਂਟ ਪ੍ਰੋਫ਼ੈਸਰ, ਗੁਰੂ ਕਾਸ਼ੀ ਕਾਲਜ ਆਫ਼ ਸਿੱਖ ਸਟਡੀਜ਼, ਦਮਦਮਾ ਸਾਹਿਬ, ਤਲਵੰਡੀ ਸਾਬੋ, ਬਠਿੰਡਾ। ਮੋ: +੯੧੯੪੬੩੮-੬੧੩੧੬*

ਇਨ੍ਹਾਂ ਦੀ ਸਿੱਖੀ ਸੀਰਤ ਤੇ ਸੂਰਤ ਨਾਲ ਮੁਕੰਮਲ ਪ੍ਰਤੀਬੱਧਤਾ ਵੀ ਪ੍ਰਗਟ ਹੋਈ ਜਦ ਇਨ੍ਹਾਂ ਨੇ ਸਿਆਸਤ ਵਿਚ ਆਉਣ ਬਾਰੇ ਆਪਣੇ ਦੋਸਤਾਂ ਦੀਆਂ ਸਲਾਹਾਂ ਲਈਆਂ ਤਾਂ ਇਕ ਨੇ ਇਨ੍ਹਾਂ ਨੂੰ ਇਨ੍ਹਾਂ ਦੇ ਦੁਮਾਲੇ, ਖੁੱਲ੍ਹੇ ਦਾੜ੍ਹੇ ਤੇ ਉੱਪਰ ਦੀ ਕਿਰਪਾਨ ਦੇ ਪਹਿਰਾਵੇ ਬਾਰੇ ਕ੍ਰਮਵਾਰ ਆਧੁਨਿਕ ਢੰਗ ਵਾਲੀ ਦਸਤਾਰ ਸਜਾਉਣ, ਦਾੜ੍ਹੀ ਬੰਨ੍ਹਣ ਤੇ ਕਿਰਪਾਨ ਉੱਪਰ ਦੀ ਨਾ ਸਜਾਉਣ ਦੀ ਨਸੀਹਤ ਦਿੱਤੀ। ਤਾਂ ਆਪ ਨੇ ਦੁਹਰਾਇਆ ਕਿ ਮੈਂ ਇਸੇ ਹੂਬਹੂ ਸਰੂਪ ਵਿਚ ਹੀ ਕਾਮਯਾਬ ਹੋਵਾਂਗਾ ਤੇ ਕਾਮਯਾਬੀ ਉਪਰੰਤ ਜਦ ਆਪ ਦਾ ਨਾਮ ਕੈਨੇਡਾ ਦੇ ੪੫ ਸਟਾਈਲਸ ਸਿੱਖਾਂ ਵਿਚ ਸ਼ਾਮਲ ਹੋਇਆ ਤਾਂ ਆਪ ਨੇ ਆਪਣੇ ਉਸ ਮਿੱਤਰ ਨੂੰ ਆਪਣੀ ਸਟਾਈਲਿਸ਼ ਸਿੱਖ ਵਾਲੀ ਤਸਵੀਰ ਭੇਜੀ। ਇਹ ਅਜੋਕੇ ਦੌਰ ਵਿਚ ਸਿੱਖ ਨੌਜਵਾਨੀ ਲਈ ਨਰੋਈ ਸੇਧ ਦੀ ਉੱਤਮ ਮਿਸਾਲ ਵੀ ਹੈ। ਹੁਣ ਜਦ ਅਮਰੀਕਾ ਵਰਗੇ ਦੇਸ਼ ਵਿਚ ਬਿਲੀਅਨ ਡਾਲਰ ਸਿੱਖੀ ਪਛਾਣ ਦਰਸਾਉਣ ਦੇ ਮੰਤਵ ਨਾਲ ਖ਼ਰਚ ਕੀਤੇ ਜਾ ਰਹੇ ਹਨ ਤਾਂ ਕੈਨੇਡਾ ਵਿਚ ਸਿੱਖ ਪਛਾਣ ਦੀ ਖ਼ੂਬਸੂਰਤ ਮਿਸਾਲ ਸ. ਜਗਮੀਤ ਸਿੰਘ ਦੀ ਰਾਜਸੀ ਸਫਲਤਾ ਇਸ ਮਸਲੇ ਦੇ ਅੰਤਰਰਾਸ਼ਟਰੀ ਪੱਧਰ 'ਤੇ ਸੁਲਝਾਉਣ ਹਿੱਤ ਵੱਡਾ ਕਦਮ ਹੈ। ਆਪ ਨੂੰ ਜਦ ਵੀ ਮੀਡੀਆ ਦੇ ਰੂਬਰੂ ਹੋਣਾ ਪਿਆ ਤਾਂ ਸਭ ਤੋਂ ਪਹਿਲਾ ਸੁਆਲ ਆਪ ਦੇ ਸਿੱਖੀ ਸਰੂਪ ਬਾਰੇ ਹੀ ਹੁੰਦਾ ਸੀ, ਜਿਸ ਦਾ ਆਪ ਸੰਤੁਸ਼ਟੀ ਪੂਰਨ ਜਵਾਬ ਦਿੰਦੇ।

ਆਪ ਦਾ ਸਿਆਸੀ ਖੇਤਰ ਕੈਨੇਡਾ ਦਾ ਓਨਟਾਰੀਓ ਸੂਬਾ ਹੈ ਜਿੱਥੋਂ ਦੇ ਬਰਹਪਟਨ ਬਾਰਾਮੂਲਾ ਤੋਂ ਐਮ. ਪੀ. ਈ (ਐਮ. ਐਲ. ਏ.) ਹਨ ਤੇ ਸੂਬੇ ਦੀ ਵਿਧਾਨ ਸਭਾ ਵਿਚ ਵਿਰੋਧੀ ਧਿਰ ਦੇ ਡਿਪਟੀ ਲੀਡਰ ਹਨ। ਵੈਸੇ ਇਹ ਖੇਤਰ ਲਿਬਰਲ ਪਾਰਟੀ ਦਾ ਹੈ ਫਿਰ ਵੀ ਆਪ ਦੀ ਨਿਊ ਡੈਮੋਕ੍ਰੇਟਿਕ ਪਾਰਟੀ ਇੱਥੋਂ ਜੇਤੂ ਰਹੀ ਹੈ। ਬ੍ਰਿਟਿਸ਼ ਕੋਲੰਬੀਆ 'ਤੇ ਅਤੇ ਐਲਬਰਟਾ ਸੂਬਿਆਂ ਵਿਚ ਆਪ ਦੀ ਪਾਰਟੀ ਦੀ ਸਰਕਾਰ ਹੈ ਤੇ ਪਾਰਲੀਮੈਂਟ ਵਿਚ ਨਿਊ ਡੈਮੋਕ੍ਰੇਟਿਕ ਪਾਰਟੀ ਤੀਜੀ ਧਿਰ ਹੈ। ਜਦ ਕਿ ਇਨ੍ਹਾਂ ਦੀ ਹੈਸੀਅਤ ਦੂਜੀ ਤੇ ਪ੍ਰਮੁੱਖ ਵਿਰੋਧੀ ਧਿਰ ਵਾਲੀ ਹੀ ਸੀ ਲੇਕਿਨ ਕਨਜਰਵੇਟਿਵ ਪਾਰਟੀ ਨੂੰ ਹਰਾਉਣ ਦੀ ਨੀਤੀ ਤੋਂ ਹੀ ਲਿਬਰਲ ਪਾਰਟੀ ਦੀ ਹਮਾਇਤ ਕਾਰਨ ਇਸ ਪੁਜ਼ੀਸ਼ਨ 'ਤੇ ਆਏ।

ਪੇਸ਼ੇ ਵਜੋਂ ਕ੍ਰੀਮੀਨਲ ਟਰਾਇਲ ਦੇ ਵਕੀਲ ਸ. ਜਗਮੀਤ ਸਿੰਘ ਦੇ ਰਾਜਸੀ ਖੇਤਰ ਦੇ ਤਿੰਨ ਪ੍ਰਮੁੱਖ ਕਾਰਜ ਹਨ, ਜਿਹੜੇ ਇਨ੍ਹਾਂ ਦੇ ਮਨੁੱਖੀ ਅਧਿਕਾਰਾਂ ਦੇ ਮੁੱਦਈ ਹੋਣ ਦਾ ਠੋਸ ਪ੍ਰਮਾਣ ਹਨ:

੧. ਸ. ਜਸਵੰਤ ਸਿੰਘ ਖਾਲੜਾ ਨੂੰ ਮਨੁੱਖੀ ਅਧਿਕਾਰਾਂ ਦੇ ਖੇਤਰ ਵਿਚ ਰੋਲ ਮਾਡਲ ਵਜੋਂ ਮਾਨਤਾ ਦਿਵਾਉਣ ਹਿੱਤ ਸੰਵਿਧਾਨ ਵਿਚ ਤਰਮੀਮ ਕਰਵਾਉਣੀ।

੨. ੮੪ ਦੇ ਸਿੱਖ ਕਤਲ-ਏ-ਆਮ ਨੂੰ ਨਸਲਕੁਸ਼ੀ ਵਜੋਂ ਮਾਨਤਾ ਦਿਵਾਉਣ ਲਈ ਸੂਬੇ ਦੀ ਵਿਧਾਨ ਸਭਾ ਤੋਂ ਮਤਾ ਪੁਆਉਣਾ।

੩. ਹਰ ਕੌਮ ਦੇ ਮਨੁੱਖੀ ਅਧਿਕਾਰਾਂ ਲਈ ਪੈਰਵਾਈ ਵਾਸਤੇ ਤਤਪਰ ਰਹਿਣਾ।

ਵਰਣਨਯੋਗ ਹੈ ਕਿ ਉਕਤ ਪਹਿਲੇ ਦੋ ਮੁੱਦਿਆਂ ਕਾਰਨ ਭਾਰਤ ਸਰਕਾਰ ਨੇ ਵੀਜ਼ਾ ਰੱਦ ਕਰ ਕੇ ਆਪ ਦੇ ਦਾਖ਼ਲੇ 'ਤੇ ਪਾਬੰਦੀ ਵੀ ਲਾਈ। ਸਿੱਖ ਸਟੂਡੈਂਟਸ ਫੈਡਰੇਸ਼ਨ ਵੱਲੋਂ ੩੧ ਜਨਵਰੀ, ੨੦੧੩ ਈ. ਨੂੰ ਪੰਜਾਬੀ ਯੂਨੀਵਰਸਿਟੀ ਦੇ ਸਟੂਡੈਂਟਸ ਹੋਮ ਵਿਚ ਆਯੋਜਿਤ

ਵਿਦਿਆਰਥੀ ਰੂਬਰੂ ਪ੍ਰੋਗਰਾਮ ਵਿਚ ਸ. ਜਗਮੀਤ ਸਿੰਘ ਉਸ ਵੇਲੇ ਮੈਂਬਰ ਆਫ਼ ਪਰੇਵੇਂਸ਼ੀਅਲ ਪਾਰਲੀਮੈਂਟ ਬਾਰਾਮੂਲਾ, ਓਨਟਾਰੀਓ ਸ਼ਾਮਲ ਹੋਏ ਸਨ। ਜਿਸ ਢੰਗ ਨਾਲ ਆਪ ਨੇ ਉਸ ਵੇਲੇ ਵਿਦਿਆਰਥੀ ਨੂੰ ਸੰਬੋਧਨ ਕੀਤਾ ਤੇ ਸਵਾਲਾਂ ਦੇ ਜਵਾਬ ਦਿੱਤੇ, ਉਸ ਤੋਂ ਆਪ ਦੇ ਇਸ ਮੁਕਾਮ ਤਕ ਪੁੱਜਣ ਦੀਆਂ ਸੰਭਾਵਨਾਵਾਂ ਜ਼ਾਹਿਰ ਹੁੰਦੀਆਂ ਸਨ।

ਹੁਣ ਜਦ ਪਾਰਟੀ ਲੀਡਰ ਦੀ ਚੋਣ ਆਈ ਤਾਂ ਕੈਨੇਡਾ ਵਿਚ ੪੭ ਹਜ਼ਾਰ ਨਵੇਂ ਮੈਂਬਰ ਇਸ ਪਾਰਟੀ ਦੇ ਬਣੇ, ਇਸ ਮੈਂਬਰਸ਼ਿਪ ਲਈ ਵਿਚ ਸ. ਜਗਮੀਤ ਸਿੰਘ ਦੀ ਪ੍ਰਮੁੱਖ ਭੂਮਿਕਾ ਰਹੀ ਹੈ। ਵੈਸੇ ਜਦ ਆਪ ਨੇ ਪਾਰਟੀ ਫ਼ੰਡ ਇਕੱਤਰ ਕਰਨ ਵਿਚ ਸਭ ਤੋਂ ਮੋਹਰੀ ਭੂਮਿਕਾ ਨਿਭਾਈ, ਉਦੋਂ ਤੋਂ ਇਸ ਦੇ ਵੱਡੇ ਲੀਡਰ ਵਜੋਂ ਉੱਭਰਨ ਦੀਆਂ ਕਿਆਸਰਾਈਆਂ ਸ਼ੁਰੂ ਹੋ ਗਈਆਂ ਸਨ। ਜਿੱਥੇ ਇਨ੍ਹਾਂ ਨੂੰ ਸਿੱਖ ਤੇ ਪੰਜਾਬੀ ਹਲਕਿਆਂ ਵਿੱਚੋਂ ਵੋਟਾਂ ਵੱਧ ਮਿਲਣ ਦੀ ਸਫਲ ਉਮੀਦ ਸੀ, ਉੱਥੇ ਮੇਨ ਸਟਰੀਟ (ਮੂਲ ਕੈਨੇਡੀਅਨ) ਖੇਤਰ ਚੋਂ ਘੱਟ ਵੋਟਾਂ ਮਿਲਣ ਦਾ ਖ਼ਦਸ਼ਾ ਸੀ, ਲੇਕਿਨ ਹੋਰ ਸੂਬਿਆਂ ਦੇ ਮੁਕਾਬਲੇ ਉੱਥੋਂ ਵੀ ਵੋਟਾਂ ਵੱਧ ਮਿਲੀਆਂ। ਆਪ ਨੂੰ ਜ਼ਿਆਦਾ ਵੋਟਾਂ ਓਨਟਾਰੀਓ, ਬ੍ਰਿਟਿਸ਼ ਕੋਲੰਬੀਆ ਤੇ ਐਲਬਰਟਾ ਸੂਬਿਆਂ ਵਿੱਚੋਂ ਪਈਆਂ ਹਨ। ਕੁੱਲ ਵੋਟਾਂ ਵਿੱਚੋਂ ੫੩.੮ ਫ਼ੀਸਦੀ ਵੋਟਾਂ ਦੀ ਪ੍ਰਾਪਤੀ ਇਨ੍ਹਾਂ ਦੇ ਉੱਜਲੇ ਰਾਜਸੀ ਭਵਿੱਖ ਵੱਲ ਸਪਸ਼ਟ ਸੰਕੇਤ ਹੈ। ਚੋਣਾਂ ਵਿਚ ਨਿਊ ਡੈਮੋਕ੍ਰੇਟਿਕ ਦੇ ਦੋ ਪ੍ਰਮੁੱਖ ਦਫ਼ਤਰ ਸਨ ਇੱਕ ਟੋਰਾਂਟੋ ਵਿਚ ਤੇ ਦੂਸਰਾ ਸਰੀ (ਬੀ.ਸੀ) ਵਿਚ। ਸਰੀ ਵਿਚ ਖ਼ਾਸ ਭੂਮਿਕਾ ਨਿਭਾਉਣ ਵਾਲੇ ਸਿੱਖ ਨੌਜਵਾਨ ਸ. ਅਰਸ਼ ਵੀਰ ਸਿੰਘ ਮਾਨ ਦਾ ਕਹਿਣਾ ਹੈ ਕਿ ਕੈਨੇਡਾ ਦੀ ਰਾਜਨੀਤੀ ਵਿਚ ਸ. ਜਗਮੀਤ ਸਿੰਘ ਦੇ ਅਤੀਤ ਤੇ ਵਰਤਮਾਨ ਨੇ ਜਿੱਥੇ ਕੈਨੇਡਾ ਦੀ ਸਿਆਸਤ ਨੂੰ ਇਕ ਨਵਾਂ ਮੋੜ ਦਿੱਤਾ ਹੈ, ਉੱਥੇ ਸਿੱਖੀ ਸਰੂਪ ਵਿਚ ਹੀ ਕੁਝ ਵੀ ਕਰ ਸਕਣ ਦੀ ਭਾਵਨਾ ਨੂੰ ਸਾਕਾਰ ਕਰ ਦਿਖਾਇਆ ਹੈ।

ਆਪ ਦੇ ਕਾਬਲ ਰਾਜਸੀ ਆਗੂ ਤੇ ਠਰ੍ਹੰਮੇ ਦਾ ਪ੍ਰਮਾਣ ਹੈ ਕਿ ਜਦ ਕਿਊਬਿਕ ਸੂਬੇ ਦੀ ਸਰਕਾਰ ਨੇ ਮੁਸਲਿਮ ਇਸਤਰੀ ਦੇ ਬੁਰਕਾ ਪਹਿਰਾਵੇ ਸੰਬੰਧੀ ਕਾਨੂੰਨ ਪਾਸ ਕੀਤਾ ਤਾਂ ਇਕ ਮੁਸਲਿਮ ਇਸਤਰੀ ਨੇ ਇਸ ਦੇ ਵਿਰੋਧ ’ਚ ਨਾ ਖੜਨ ’ਤੇ ਆਪ ਨੂੰ ਭੈੜੇ ਤਰੀਕੇ ਨਾਲ ਕੋਸਣ ਦੀ ਕੋਸ਼ਿਸ਼ ਕੀਤੀ ਤਾਂ ਉਸ ਵੇਲੇ ਆਪ ਨੇ ਸਿੱਖੀ ਦੇ 'ਪਿਆਰ ਤੇ ਹੌਸਲੇ' ਦੇ ਸੁਨੇਹੇ ਨਾਲ ਸਭ ਦਾ ਦਿਲ ਜਿੱਤਿਆ। ਜਿਸ ਦੀ ਚਰਚਾ ਸੋਸ਼ਲ ਮੀਡੀਆ ’ਤੇ ਵੀ ਖ਼ੂਬ ਹੋਈ। ਇੱਥੋਂ ਤਕ ਕਿ ਮੀਡੀਆ ਨੇ ਟਰੰਪ ਨੂੰ ਵੀ ਇਸ ਤਰ੍ਹਾਂ ਦੀ ਉੱਚੇ ਸੁੱਚੇ ਵਿਚਾਰਾਂ ਵਾਲੀ ਠਰ੍ਹੰਮੇ ਸੁਰ ਦੀ ਸਿਆਸਤ ਕਰਨ ਦੀ ਨਸੀਹਤ ਦਿੱਤੀ। ਇਸ ਚੋਣ ਵਿਚ ਸਦਾਚਾਰਕ ਗੁਣਾਂ, ਪ੍ਰਭਾਵਸ਼ਾਲੀ ਬੁਲਾਰੇ ਤੇ ਦੂਰ-ਅੰਦੇਸ਼ੀ ਰਾਜਸੀ ਸੂਝ ਬੂਝ ਪੱਖੋਂ ਸ. ਜਗਮੀਤ ਸਿੰਘ ਦੂਸਰੇ ਉਮੀਦਵਾਰਾਂ ’ਤੇ ਭਾਰੂ ਰਹੇ।

ਜਦ ਆਪ ਦੀ ਜਿੱਤ ਦੀ ਖ਼ਬਰ ਆਈ ਤਾਂ ਦੇਸ਼ ਦੇ ਪ੍ਰਮੁੱਖ ਰਾਜਸੀ ਆਗੂਆਂ ਨੇ ਆਪ ਨੂੰ ਨਿਊ ਡੈਮੋਕ੍ਰੇਟਿਕ ਪਾਰਟੀ ਦਾ ਲੀਡਰ ਸਵੀਕਾਰਦਿਆਂ ਸ਼ੁੱਭ ਕਾਮਨਾਵਾਂ ਭੇਜੀਆਂ ਹਨ। ੨੦੧੯ ਈ. ਵਿਚ ਕੈਨੇਡਾ ਦੀ ਆ ਰਹੀਆਂ ਚੋਣਾਂ ਵਿਚ ਤਿੰਨ ਪ੍ਰਮੁੱਖ ਉਮੀਦਵਾਰ ਪ੍ਰਧਾਨ ਮੰਤਰੀ ਪਦ ਲਈ ਮੈਦਾਨ ਵਿਚ ਨਿੱਤਰਨਗੇ। ਉਨ੍ਹਾਂ ਵਿਚ ਇਕ ਸ. ਜਗਮੀਤ ਸਿੰਘ ਦੇ ਹੋਣ ਦੀ ਲੋਕਤੰਤਰੀ ਪ੍ਰਵਾਨਗੀ ਮਿਲ ਚੁੱਕੀ ਹੈ। ਸੋ ਹੁਣ ਅਗਾਂਹ ਤੋਂ ਵੀ ਕੈਨੇਡਾ ਨਿਵਾਸੀ ਸਮੁੱਚੇ ਪੰਜਾਬੀਆਂ ਨੂੰ ਇੱਕਮੁੱਠ ਹੋ ਕੇ ਸ. ਜਗਮੀਤ ਸਿੰਘ ਦੀ ਰਾਜਸੀ ਪ੍ਰਤਿਭਾ ਦੇ ਕਿਸੇ ਵੀ ਇਮਤਿਹਾਨ ਨੂੰ ਸਫਲ ਬਣਾਉਣ ਲਈ ਸੁਹਿਰਦਤਾ ਨਾਲ ਯਤਨਸ਼ੀਲ ਰਹਿਣਾ ਚਾਹੀਦਾ ਹੈ। ■

# ਨਵੰਬਰ ੧੯੮੪ ਦੇ ਕਹਿਰ ਦੀ ਦਾਸਤਾਨ: ਹੋਂਦ ਚਿੱਲੜ

*-ਮੁਲਾਕਾਤੀ: ਸ. ਜਸਵੰਤ ਸਿੰਘ ਈਸੇਵਾਲ**

ਨਵੰਬਰ ੧੯੮੪ ਈ. ਦੀ ਸਿੱਖ ਨਸਲਕੁਸ਼ੀ ਦੌਰਾਨ ਜਿੱਥੇ ਦਿੱਲੀ ਦੇ ਸਿੱਖਾਂ ਨੂੰ ਇਸ ਦਾ ਸ਼ਿਕਾਰ ਹੋਣਾ ਪਿਆ, ਉੱਥੇ ਹਿੰਦੁਸਤਾਨ ਦੇ ਹੋਰ ਵੀ ਕਈ ਰਾਜਾਂ ਵਿਚ ਸਿੱਖਾਂ ਦਾ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ। ਇਸੇ ਤਹਿਤ ਪੰਜਾਬ ਦੇ ਗਵਾਂਢੀ ਸੂਬੇ ਹਰਿਆਣਾ ਵਿਚ ਵਸਦੇ ਸਿੱਖਾਂ ਨੂੰ ਵੀ ਇਸ ਨਸਲਕੁਸ਼ੀ ਦਾ ਸ਼ਿਕਾਰ ਹੋਣਾ ਪਿਆ। ਮੈਂ ਹਰਿਆਣੇ ਦੇ ਕਸਬੇ ਹੋਂਦ ਚਿੱਲੜ ਵਿਚ ਸਿੱਖਾਂ ਨਾਲ ਵਾਪਰੇ ਇਸ ਦੁਖਾਂਤ ਬਾਰੇ ਜਾਣਨ ਲਈ ਆਪਣੇ ਪੋਤਰੇ ਸ. ਕਰਮਜੀਤ ਸਿੰਘ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਹੋਂਦ ਚਿੱਲੜ ਲਈ ਰਵਾਨਾ ਹੋਇਆ। ਸਭ ਤੋਂ ਪਹਿਲਾਂ ਅਸੀਂ ਗੁੜਗਾਓਂ ਪਹੁੰਚੇ, ਜਿੱਥੇ ਅਸੀਂ ਸ. ਗੁਰਜੀਤ ਸਿੰਘ ਨੂੰ ਮਿਲੇ ਜੋਕਿ ਉੱਥੇ ਸਿੰਘ ਸਭਾ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸਨ। ਰਾਤ ਗੁੜਗਾਓਂ ਕੱਟਣ ਤੋਂ ਬਾਅਦ ਅਗਲੀ ਸਵੇਰ ਅਸੀਂ ਪਟੌਦੀ ਜੋਕਿ ਉਥੋਂ ੨੦-੨੫ ਕਿਲੋਮੀਟਰ ਹੈ, ਵਿਖੇ ਗਏ। ਉੱਥੋਂ ਅਸੀਂ ਸ. ਗੁਰਜੀਤ ਸਿੰਘ ਦੀ ਕਾਰ 'ਤੇ ੨੦-੨੫ ਮਿੰਟ ਦਾ ਸਫ਼ਰ ਤੈਅ ਕਰ ਕੇ ਹੋਂਦ ਚਿੱਲੜ ਪਹੁੰਚੇ।

ਉੱਥੇ ਜਾ ਕੇ ਉਨ੍ਹਾਂ ਨੇ ਮੈਨੂੰ ਸਾਰੀ ਦੁੱਖ ਭਰੀ ਕਹਾਣੀ ਦੱਸੀ। ਉਹ ਵੀ ਥੋੜ੍ਹੀ ਚਿਰ ਸੋਚਦੇ ਰਹੇ ਤੇ ਮੈਂ ਵੀ ਪਰਮਾਤਮਾ ਨੂੰ ਯਾਦ ਕਰਦਾ ਰਿਹਾ ਕਿ ਸਾਡੇ ਸਿੱਖ ਪਰਵਾਰਾਂ ਨਾਲ ਕੀ ਵਾਪਰਿਆ। ਉਨ੍ਹਾਂ ਗੱਲ ਅੱਗੇ ਤੋਰਦੇ ਹੋਏ ਦੱਸਿਆ ਕਿ ਇਕ ਬੀਬੀ ਸੁਰਜੀਤ ਕੌਰ ਨਾਂ ਦੀ ਇਸਤਰੀ ਹੈ। ਜਿਹੜੀ ਉਸ ਸਮੇਂ ੬ ਸਾਲ ਦੀ ਸੀ ਤੇ ਉਦੋਂ ਆਪਣੇ ਨਾਨਕੇ ਗਈ ਹੋਈ ਸੀ। ਫਿਰ ਅਸੀਂ ਉਸ ਨੂੰ ਮਿਲੇ ਤੇ ਉਸ ਨੂੰ ਹੋਂਦ ਚਿੱਲੜ ਬਾਰੇ ਪੁੱਛਿਆ। ਉਸ ਨੇ ਸਾਨੂੰ ਆਪਣੀ ਦੁਖਭਰੀ ਕਹਾਣੀ ਸੁਣਾਈ। ਗੱਲਾਂ ਕਰਦਿਆਂ ਉਹ ਬਾਰ-ਬਾਰ ਸਿਸਕਦੀ ਰਹੀ। ਕਦੇ ਗੱਲਾਂ ਕਰਦਿਆਂ-ਕਰਦਿਆਂ ਉਸ ਦੀਆਂ ਅੱਖਾਂ 'ਚੋਂ ਹੰਝੂ ਵਹਿਣ ਲੱਗ ਪੈਂਦੇ। ਉਸ ਦੇ ਦੱਸਣ ਅਨੁਸਾਰ ੨੭-੨੮ ਅਕਤੂਬਰ, ੧੯੮੪ ਈ. ਵਿਚ ਉਸ ਨੂੰ ਮੱਝ ਨੇ ਸੱਟ ਮਾਰ ਦਿੱਤੀ ਸੀ। ਉਸ ਦੇ ਪਿਤਾ ਸ. ਅਰਜਨ ਸਿੰਘ ਨੇ ਉਸ ਦਾ ਇਲਾਜ ਕਰਾਉਣ ਲਈ ਨਾਨਕੇ ਪਿੰਡ ਕਿਸ਼ਨਾ ਨਗਰ (ਰਿਵਾੜੀ) ਨਾਨਾ ਹਰਨਾਮ ਸਿੰਘ ਕੋਲ ਛੱਡ ਦਿੱਤਾ ਸੀ। ਲੜਕੀ ਨੇ ਸਾਨੂੰ ਦੱਸਿਆ ਕਿ ਜਦੋਂ ਹੋਂਦ ਚਿੱਲੜ ਦੀ ਇਹ ਦੁਖਦਾਇਕ ਘਟਨਾ ਨਵੰਬਰ ੧੯੮੪ ਈ. ਵਿਚ ਵਾਪਰੀ ਉਦੋਂ ਮੈਨੂੰ ਇਸ ਬਾਰੇ ਕੁਝ ਪਤਾ ਨਹੀਂ ਸੀ। ਮੇਰੇ ਨਾਨਕੇ ਪਰਵਾਰ ਨੇ

*੨੬੦, ਗਲੀ ਨੰ-੫, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੧ ਮੋ: +੯੧੯੭੭੯੫-੬੭੪੧੯

ਮੈਨੂੰ ਇਸ ਬਾਰੇ ਕੁਝ ਨਹੀਂ ਸੀ ਦੱਸਿਆ। ਕਈ ਦਿਨ ਗ਼ਮ ਕਾਰਨ ਘਰ ਵਿਚ ਰੋਟੀ ਵੀ ਨਾ ਪੱਕੀ। ਗੁਆਂਢੀਆਂ ਨੇ ਕੁਝ ਨਾ ਕੁਝ ਖੁਆ-ਪਿਆ ਦੇਣਾ। ਸਾਰੇ ਪਰਵਾਰਿਕ ਮੈਂਬਰ ਰੋਂਦੇ ਕੁਰਲਾਉਂਦੇ, ਪਰ ਇਸ ਦਾ ਮੈਨੂੰ ਕਾਰਨ ਨਹੀਂ ਸੀ ਪਤਾ। ਸਮਾਂ ਬੀਤਦਾ ਗਿਆ। ਪੂਰੇ ਚਾਰ ਸਾਲ ਬਾਅਦ ਜਦੋਂ ਮੈਂ ਦਸ ਸਾਲ ਦੀ ਹੋਈ ਤਾਂ ਫਿਰ ਹੌਲੀ-ਹੌਲੀ ਸਮਝ ਆਈ। ਮੈਂ ਅਕਸਰ ਸੋਚਦੀ ਸੀ ਕਿ ਨਾ ਮੈਨੂੰ ਕੋਈ ਮਿਲਣ ਆਉਂਦਾ ਤੇ ਨਾ ਹੀ ਇਹ ਮੈਨੂੰ ਮੇਰੇ ਮਾਤਾ-ਪਿਤਾ ਕੋਲ ਛੱਡਣ ਜਾਂਦੇ ਹਨ। ਫਿਰ ਮੈਨੂੰ ਪਤਾ ਲੱਗਾ ਕਿ ਮੇਰੇ ਇੱਥੇ (ਨਾਨਕੇ) ਆਉਣ ਤੋਂ ਬਾਅਦ ਮਗਰੋਂ ਮੇਰਾ ਸਾਰਾ ਪਰਵਾਰ ਜੋਕਿ ਹੋਂਦ ਚਿੱਲੜ ਵਿਖੇ ਸੀ, ਨੂੰ ੧੯੮੪ ਈ. ਦੀ ਸਿੱਖ ਨਸਲਕੁਸ਼ੀ ਦੌਰਾਨ ਮਾਰ ਦਿੱਤਾ ਗਿਆ ਹੈ। ਮੇਰੇ ਚਾਚੇ, ਤਾਏ ਸਭ ਮਾਰ ਦਿੱਤੇ ਗਏ। ਮੇਰੇ ਨਾਨਾ ਜੀ ਕਈ ਸਾਲ ਤਕ ਇਨਸਾਫ ਲਈ ਕੇਸ ਲੜਦੇ ਰਹੇ। ਮੇਰੇ ਮਾਮਿਆਂ ਨੇ ਹੀ ਮੇਰਾ ਅਨੰਦ-ਕਾਰਜ ਕੀਤਾ। ਸੰਨ ੨000 ਈ. ਵਿਚ ਮੇਰਾ ਅਨੰਦ-ਕਾਰਜ ਹੋਇਆ। ਫਿਰ ਬੀਬੀ ਸੁਰਜੀਤ ਕੌਰ ਨੇ ਮੈਨੂੰ ਆਪਣੇ ਪਰਵਾਰ ਦੇ ੧੨ ਜੀਆਂ ਦੀ ਸੂਚੀ ਦਿੱਤੀ ਜੋਕਿ ਹੋਂਦ ਚਿੱਲੜ ਵਿਚ ਮਾਰੇ ਗਏ ਸਨ। ਇਹ ਸੂਚੀ ਇਸ ਪ੍ਰਕਾਰ ਹੈ- ਦਾਦਾ ਗੁਰਦਿਆਲ ਸਿੰਘ, ਦਾਦੀ ਬੀਬੀ ਜਮਨਾ ਬਾਈ, ਚਾਚੇ: ਸ. ਸ਼ਾਨ ਸਿੰਘ, ਸ. ਮਹਿੰਦਰ ਸਿੰਘ ਤੇ ਸ. ਗੁਰਚਰਨ ਸਿੰਘ, ਭੂਆ ਬੀਬੀ ਜਸਬੀਰ ਕੌਰ, ਬੀਬੀ ਜੋਗਿੰਦਰ ਕੌਰ ਤੇ ਬੀਬੀ ਸੁਨੀਤਾ ਦੇਵੀ, ਪਿਤਾ ਸ. ਅਰਜਨ ਸਿੰਘ, ਮਾਤਾ ਪ੍ਰੀਤਮ ਕੌਰ, ਦੋ ਛੋਟੇ ਭਰਾ: ਸ. ਜਸਬੀਰ ਸਿੰਘ ਤੇ ਸ. ਸਤਬੀਰ ਸਿੰਘ ਜਿਹੜੇ ਕਰਮਵਾਰ ਦੋ ਤਿੰਨ ਸਾਲ ਦੇ ਸਨ। ਉਨ੍ਹਾਂ ਨੂੰ ਦੁਸ਼ਮਣਾਂ ਨੇ ਕੰਧਾਂ ਨਾਲ ਪਟਕਾਅ-ਪਟਕਾਅ ਕੇ ਮਾਰਿਆ। ਅਬੋਧ ਬਾਲਕਾਂ ਨੂੰ ਤਾਂ ਇਹ ਵੀ ਗਿਆਨ ਨਹੀਂ ਹੋਣਾ ਕਿ ਸਿੱਖ ਕੌਣ ਹੁੰਦੇ ਤੇ ਹਿੰਦੂ ਕੌਣ? ਇਸ ਦੇ ਨਾਲ ਬੀਬੀ ਸੁਰਜੀਤ ਕੌਰ ਨੇ ਮੈਨੂੰ ਮਾਰੇ ਗਏ ਇਕ ਹੋਰ ਪਰਵਾਰ ਜੋਕਿ ਹੋਂਦ ਚਿੱਲੜ ਵਿਚ ਹੀ ਰਹਿੰਦਾ ਸੀ, ਦੀ ਵੀ ਇਕ ਲਿਸਟ ਦਿੱਤੀ ਜਿਸ ਵਿਚ: ਸ. ਬਲਵੰਤ ਸਿੰਘ ਪਿਤਾ ਸ. ਕਰਤਾਰ ਸਿੰਘ, ਮਾਤਾ ਧੰਨੀ ਬਾਈ, ਭਾਈ ਭਗਵਾਨ ਸਿੰਘ, ਬੀਬੀ ਕ੍ਰਿਸ਼ਨਾ ਦੇਵੀ, ਚਾਰ ਭਤੀਜੇ: ਮਨੋਹਰ ਸਿੰਘ, ਚੰਚਲ ਸਿੰਘ, ਸੁੰਦਰ ਸਿੰਘ, ਇੰਦਰ ਸਿੰਘ, ਦੋ ਭੈਣਾਂ: ਬੀਬੀ ਤਾਰਾਵੰਤੀ ਤੇ ਬੀਬੀ ਵੀਨਾ ਸ਼ਾਮਲ ਸਨ। ਸ. ਗੁਰਜੀਤ ਸਿੰਘ ਦੇ ਦੱਸਣ ਅਨੁਸਾਰ ਇਕ ਫੌਜੀ ਜਵਾਨ ਇੰਦਰਜੀਤ ਸਿੰਘ ਜੋ ਛੁੱਟੀ ਕੱਟ ਕੇ ਡਿਊਟੀ ਜਾ ਰਿਹਾ ਸੀ, ਉਸ ਨੂੰ ਵੀ ਮਾਰ ਦਿੱਤਾ ਗਿਆ। ਇਕ ਹੋਰ ਇਸਤਰੀ ਬੀਬੀ ਬੀਸਵਰੀ ਦੇਵੀ ਨੇ ਵੀ ਆਪਣੇ ਪਿਤਾ ਤਖਤ ਸਿੰਘ ਦੀ ਮੌਤ ਦਾ ਖੁਲਾਸਾ ਕੀਤਾ।

ਤੁਰਨ ਲੱਗਿਆਂ ਸਾਨੂੰ ਇਕ ਹੋਰ ਸ਼ਖ਼ਸ਼ ਸ. ਹਰਭਜਨ ਸਿੰਘ ਸਪੁੱਤਰ ਸ. ਬਲਵੰਤ ਸਿੰਘ ਦਾ ਫ਼ੋਨ ਨੰਬਰ ਮਿਲਿਆ। ਉਨ੍ਹਾਂ ਨੇ ਹੋਂਦ ਚਿੱਲੜ ਦਾ ਸਾਰਾ ਦੁਖਾਂਤ ਅੱਖੀਂ ਦੇਖਿਆ ਸੀ। ਉਹ ਮੌਕੇ ਦਾ ਚਸ਼ਮਦੀਦ ਗਵਾਹ ਹੈ। ਇਕ ਵਾਰ ਜਦ ਮੈਨੂੰ

ਲੁਧਿਆਣੇ ਇਕ ਸਮਾਗਮ ਵਿਚ ਸ਼ਾਮਲ ਹੋਣ ਦਾ ਸੱਦਾ-ਪੱਤਰ ਮਿਲਿਆ ਤਾਂ ਮੈਂ ਸ. ਹਰਭਜਨ ਸਿੰਘ ਨਾਲ ਰਾਬਤਾ ਕਾਇਮ ਕੀਤਾ। ਲੁਧਿਆਣੇ ਪੰਜਾਬੀ ਭਵਨ ਵਿਚ ਸਾਡਾ ਮੇਲ ਹੋਇਆ। ਉਨ੍ਹਾਂ ਮੈਨੂੰ ਦੱਸਿਆ ਕਿ ੨ ਨਵੰਬਰ, ੧੯੮੪ ਈ. ਨੂੰ ਮੈਂ ਦਿੱਲੀ ਜਾਣ ਲਈ ਰੇਲ ਫੜਨ ਲਈ ਪਟੌਦੀ ਸਟੇਸ਼ਨ 'ਤੇ ਪਹੁੰਚਿਆ। ਮੈਨੂੰ ਪਟੌਦੀ ਸਟੇਸ਼ਨ 'ਤੇ ੫-੭ ਬੰਦਿਆਂ ਨੇ ਘੇਰ ਲਿਆ। ਮੇਰੇ ਮਨ ਵਿਚ ਆਇਆ ਕਿ ਇਹ ਮੈਨੂੰ ਹੁਣ ਮਾਰ ਦੇਣਗੇ, ਪਰ ਉਹ ਮੈਨੂੰ ਨਾਲ ਲੈ ਕੇ ਤੁਰ ਪਏ। ਥੋੜੀ ਅੱਗੇ ਦੋ ਜਵਾਨ ਆਏ ਤੇ ਬੋਲਣ ਲੱਗੇ, "ਛੱਡੋ ਓਏ ਇਹਨੂੰ ਨਾ ਮਾਰੋ!" ਮੇਰੇ ਮਨ 'ਚ ਇਹੋ ਸੀ ਕਿ ਜਿਨ੍ਹਾਂ ਨੇ ਛੁਡਾਇਆ ਇਹ ਵੀ ਮੈਨੂੰ ਮਾਰ ਦੇਵਗੇ, ਪਰ ਉਹ ਕਹਿਣ ਲੱਗੇ ਕਿ, "ਜੇਕਰ ਤੁਸੀਂ ਸ਼ਹਿਰ ਗਏ ਤਾਂ ਤੁਹਾਨੂੰ ਫਿਰ ਦੁਬਾਰਾ ਕੋਈ ਨਾ ਕੋਈ ਘੇਰ ਲਵੇਗਾ!" ਇਸ ਲਈ ਉਹ ਮੈਨੂੰ ਰੇਲਵੇ ਲਾਈਨ ਦੇ ਨਾਲ-ਨਾਲ ਲੈ ਤੁਰੇ। ਲੱਗਭਗ ਦੋ ਕੁ ਕਿਲੋਮੀਟਰ ਦਾ ਪੈਂਡਾ ਤੈਅ ਕੀਤਾ। ਉਹ ਜਵਾਨ ਮੈਨੂੰ ਮੇਰੇ ਪਿੰਡ ਹੋਂਦ ਚਿੱਲੜ ਘਰ ਤਕ ਛੱਡਣ ਆਏ। ਸ਼ੁਕਰਾਨੇ ਵਜੋਂ ਮੈਂ ੧੦੦ ਰੁਪਏ ਉਨ੍ਹਾਂ ਨੂੰ ਦਿੱਤੇ ਤੇ ਧੰਨਵਾਦ ਕੀਤਾ। ਮੈਂ ਸਾਰੀ ਘਟਨਾ ਆਪਣੇ ਪਿਤਾ ਸ. ਬਲਵੰਤ ਸਿੰਘ ਨੂੰ ਦੱਸੀ। ਉਨ੍ਹਾਂ ਨੇ ਸਰਪੰਚ ਧਨਪਤ ਸਿਹੁੰ ਨੂੰ ਬੁਲਾਇਆ। ਅਸੀਂ ਸਾਰੀ ਗੱਲ ਦੱਸੀ। ਅੱਜੇ ਗੱਲ-ਬਾਤ ਹੋ ਹੀ ਰਹੀ ਸੀ ਕਿ ਉਧਰੋਂ ਹਰਿਆਣਾ ਰੋਡਵੇਜ਼ ਦੀ ਸਰਕਾਰੀ ਬੱਸ ਤੇ ਇਕ ਟਰੱਕ ਵਿਚ ੧੫੦ ਦੇ ਕਰੀਬ ਬੰਦੇ ਸਾਡੇ 'ਤੇ ਹਮਲਾ ਕਰਨ ਲਈ ਆ ਗਏ। ਆਉਂਦਿਆਂ ਹੀ ਉਨ੍ਹਾਂ ਸ. ਗੁਰਦਿਆਲ ਸਿੰਘ ਤੇ ਸ. ਗੁਲਾਬ ਸਿੰਘ ਦੀਆਂ ਹਵੇਲੀਆਂ ਨੂੰ ਤਹਿਸ-ਨਹਿਸ ਕਰ ਦਿੱਤਾ। ਅਸੀਂ ਸਭ ਆਪੋ-ਆਪਣੇ ਘਰਾਂ ਵਿਚ ਲੁਕ ਗਏ। ਉਨ੍ਹਾਂ ਸਭ ਤੋਂ ਪਹਿਲਾਂ ਪਸ਼ੂਆਂ ਦੇ ਢਾਰਿਆਂ ਨੂੰ ਅੱਗ ਲਗਾਈ ਜੋਕਿ ਵਿਚ ਹੀ ਜਿਊਂਦੇ ਸੜ ਗਏ। ਉਨ੍ਹਾਂ ਨੇ ਫਿਰ ਸਾਡੇ ਘਰਾਂ 'ਤੇ ਹਮਲਾ ਕੀਤਾ ਅਸੀਂ ਆਪਣਾ ਦਰਵਾਜ਼ਾ ਬੰਦ ਕਰ ਲਿਆ। ਉਨ੍ਹਾਂ ਰੌਲਾ ਪਾਇਆ ਕਿ ਜੇ ਦਰਵਾਜ਼ਾ ਨਾ ਖੋਲਿਆਂ ਤਾਂ ਅਸੀਂ ਤੋੜ ਦੇਵਾਂਗੇ। ਅਸੀਂ ਦਰਵਾਜ਼ਾ ਖੋਲ੍ਹ ਦਿੱਤਾ। ਉਹ ਅੰਦਰ ਆ ਗਏ। ਉਨ੍ਹਾਂ ਹਥਿਆਰਾਂ ਨਾਲ ਛੱਤਾਂ ਤੋੜ ਕੇ ਚਰੀ ਦੀਆਂ ਪੂਲੀਆਂ (ਛੋਟੀਆਂ ਪੰਡਾਂ) ਨੂੰ ਅੱਗ ਲਾ ਕੇ ਸਾਨੂੰ ਸਾੜਨ ਦੀ ਕੋਸ਼ਿਸ਼ ਕੀਤੀ। ਮੈਂ ਤੇ ਪਿਤਾ ਜੀ ਨੇ ਮੁਕਾਬਲਾ ਕੀਤਾ। ਅਸੀਂ ਸੋਚਿਆ ਮਰਨਾ ਤਾਂ ਹੁਣ ਹੈ ਹੀ ਕਿਉਂ ਨਾ ਮੁਕਾਬਲਾ ਕਰ ਕੇ ਮਰੀਏ। ਅਸੀਂ ਗੰਡਾਸੀ ਨਾਲ ਵਾਰ ਕੀਤਾ ਤੇ ਇਕ ਗੁੰਡੇ ਦੀ ਬਾਂਹ ਵੱਢੀ ਗਈ। ਸ. ਹਰਭਜਨ ਸਿੰਘ ਨੇ ਆਪਣੀ ਗੱਲ ਜਾਰੀ ਰੱਖਦਿਆਂ ਹੋਇਆਂ ਦੱਸਿਆ ਕਿ ਜਦੋਂ ਉਨ੍ਹਾਂ ਨਾਲ ਇਹ ਸਭ ਕੁਝ ਵਾਪਰ ਰਿਹਾ ਸੀ ਤਾਂ ਚਿੱਲੜ, ਦਨੌਰਾ, ਗੁਰਥਲ, ਨੂਰਪੁਰ, ਖਲਿਨਪੁਰ ਆਦਿ ਪਿੰਡਾਂ ਦੇ ਲੋਕ ਮੇਨ ਸੜਕ ਤੋਂ ਸਭ ਕੁਝ ਦੇਖ ਰਹੇ ਸਨ। ਥੋੜੀ ਦੂਰੀ ਹੀ ਸੀ। ਤਕਰੀਬਨ ਦੋ ਢਾਈ ਹਜ਼ਾਰ ਲੋਕ ਖੜੇ ਸਿਰਫ ਤਮਾਸ਼ਾ ਦੇਖ ਰਹੇ ਸਨ। ਉਨ੍ਹਾਂ ਵਿਚ ਹੀ ਸਰਪੰਚ ਧਨਪਤ ਸਿਹੁੰ ਵੀ ਸ਼ਾਮਲ ਸੀ। ਅਸੀਂ ਛੱਤ ਉੱਪਰੋਂ ਹੀ ਹਮਲਾਵਰਾਂ ਨੂੰ ਕਿਹਾ ਸਾਨੂੰ ਛੱਡ

ਦਿਓ, ਅਸੀਂ ਆਪਣਾ ਸੋਨਾ, ਗਹਿਣੇ ਤੇ ਪੈਸੇ ਸੁੱਟੇ ਕਿ ਜੋ ਕੁਝ ਚਾਹੀਦਾ ਲੈ ਲਓ। ਪਰ ਉਨ੍ਹਾਂ ਦੇ ਸਿਰ 'ਤੇ ਕਤਲ ਕਰਨ ਖੂਨ ਸਵਾਰ ਸੀ। ਉਹ ਸੋਨੇ ਦੀਆਂ ਮੁੰਦਰੀਆਂ 'ਤੇ ਪੈਰ ਰੱਖ ਕੇ ਪੈਸੇ ਦੀ ਬਿਨਾਂ ਪਰਵਾਹ ਕੀਤਿਆਂ ਸਾਨੂੰ ਮਾਰਨ ਨੂੰ ਆ ਰਹੇ ਸਨ। ਹੱਦ ਹੋ ਗਈ ਕਿ ਦੋ ਢਾਈ ਹਜ਼ਾਰ ਲੋਕ ੧੫੦ ਬੰਦਿਆਂ ਨੂੰ ਰੋਕ ਨਹੀਂ ਸਕੇ। ਕਤਲ-ਓ-ਗਾਰਤ ਹੋਈ। ਉਨ੍ਹਾਂ ਅੱਗੇ ਦੱਸਿਆ ਕਿ ਕਰੀਬ ੧੧:੦੦ ਵਜੇ ਤੋਂ ੭:੦੦ ਵਜੇ ਸ਼ਾਮ ਇਹੀ ਹਾਲ ਰਿਹਾ। ੩੧ ਸਿੱਖਾਂ ਦੇ ਕਤਲ ਹੋ ਗਏ। ਕੁਝ ਚੰਦ ਕੁ ਸਿੱਖ ਬਚੇ ਉਹ ਵੀ ਫੱਟੜ ਹਾਲਤ ਵਿਚ ਸਨ। ਮਾਹੌਲ ਕੁਝ ਸ਼ਾਂਤ ਹੋਣ ਮਗਰੋਂ ਲਹੂ-ਲੁਹਾਨ ਹਾਲਤ ਵਿਚ ੨ ਕਿਲੋਮੀਟਰ ਦਾ ਸਫਰ ਪੈਦਲ ਤੈਅ ਕਰ ਕੇ ਅਸੀਂ ਪਿੰਡ ਦਨੌਰੇ ਗਏ। ਉੱਥੇ ਮੁਖਤਿਆਰ ਸਿਹੁੰ ਤੇ ਰਸਾਲ ਸਿਹੁੰ ਜੋ ਕਿ ਪਿੰਡ ਦਨੌਰੇ ਦੇ ਹੀ ਸਨ, ਉਨ੍ਹਾਂ ਨੂੰ ਕਿਹਾ ਕਿ ਆਪਣਾ ਟਰੈਕਟਰ ਕੱਢੋ। ਸਭ ਦੇ ਦਿਲਾਂ ਵਿਚ ਡਰ ਸੀ ਕਿ ਮੁੜ ਹਮਲਾ ਨਾ ਹੋ ਜਾਵੇ ਕਿਉਂਕਿ ਸਾਡਾ ਪਿੰਡ ਹੋਂਦ ਚਿੱਲੜ ਸਾੜ ਦਿੱਤਾ ਗਿਆ ਸੀ। ਉਨ੍ਹਾਂ ਟਰੈਕਟਰ ਕੱਢਿਆ ਤੇ ਟਰਾਲੀ ਉੱਪਰ ਕੱਪੜਾ ਪਾ ਕੇ ਢੱਕ ਲਿਆ ਤਾਂ ਜੋ ਕਿਸੇ ਨੂੰ ਪਤਾ ਨਾ ਲੱਗੇ ਕਿ ਵਿਚ ਬੰਦੇ ਹਨ। ਟਰੈਕਟਰ 'ਤੇ ਹੀ ਫਿਰ ਅਸੀਂ ਸਾਰੇ ਪਟੌਦੀ ਗਏ। ਉੱਥੇ ਇਕ ਰਾਜਪੂਤ ਦੇ ਘਰ ਰਾਤ ਰਹੇ। ਅਗਲੇ ਦਿਨ ਫਿਰ ਹਜੂਮ ਆ ਗਿਆ, ਪਰ ਅਸੀਂ ਜਿੱਥੇ ਰੁਕੇ ਸੀ, ਉਨ੍ਹਾਂ ਨੇ ਗੁੱਸੇ ਨਾਲ ਕਿਹਾ ਕਿ, "ਇਹ ਸਾਡੇ ਘਰ ਰੁਕੇ ਹਨ, ਤੁਸੀਂ ਇਨ੍ਹਾਂ ਨੂੰ ਕੁਝ ਨਹੀਂ ਕਹਿਣਾ!" ਉਹ ਚਲੇ ਤਾਂ ਗਏ। ਫਿਰ ਉਹ ਘਰ ਵਾਲੇ ਕਹਿੰਦੇ ਕਿ, "ਉਹ ਦੁਬਾਰਾ ਫਿਰ ਹਮਲਾ ਵੀ ਕਰ ਸਕਦੇ ਹਨ। ਹੁਣ ਤੁਸੀਂ ਇੱਥੋਂ ਜਾਓ, ਸਾਡੀ ਜਾਨ ਨੂੰ ਵੀ ਖ਼ਤਰਾ ਹੈ!" ਫਿਰ ਅਸੀਂ ਬਠਿੰਡੇ ਗਏ। ਉੱਥੇ ਗੋਨਿਆਣਾ ਮੰਡੀ ਗੁਰਦੁਆਰਾ ਸਾਹਿਬ ਵਿਚ ਰੁਕੇ। ਉੱਥੇ ੫-੭ ਦਿਨ ਠਹਿਰੇ। ਗੁਰਦੁਆਰਾ ਸਾਹਿਬ ਵਾਲਿਆਂ ਨੇ ਇਕ ਦੁਕਾਨ ਰੋਜ਼ੀ-ਰੋਟੀ ਲਈ ਕਿਰਾਏ 'ਤੇ ਲੈ ਕੇ ਦਿੱਤੀ। ਫਿਰ ਥੋੜਾ ਚਿਰ ਉੱਥੇ ਰਹੇ। ਉਸ ਤੋਂ ਬਾਅਦ ਜਿੱਥੇ ਕਿਤੇ ਟਿਕਾਣਾ ਮਿਲਿਆ ਉੱਥੇ ਜਾ ਵਸੇ। ਹੁਣ ਤਾਂ ਬਸ ਦਿਨ ਹੀ ਕੱਟੀ ਜਾ ਰਹੇ ਹਾਂ। ■

## ਰਾਜਸਥਾਨ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਮੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ਼ਹੀਦ ਨਗਰ ਗੁਰਦੁਆਰਾ ਸਾਹਿਬ ਬੁੱਢਾ ਜੌਹੜ (ਸ੍ਰੀ ਗੰਗਾਨਗਰ) ਰਾਜਸਥਾਨ ਵਿਖੇ ੨੪ ਜੂਨ, ੨੦੧੭ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੫੧ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ। ਇਸ ਮੌਕੇ ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਪਹੁੰਚੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਬਜ਼ੁਰਗਾਂ ਨੂੰ ਫਾਲਤੂ ਵਸਤ ਨਾ ਸਮਝੋ

*-ਮਾ. ਬੋਹੜ ਸਿੰਘ ਮੱਲਣ**

ਕੁਦਰਤ ਦੇ ਅਟੱਲ ਨਿਯਮ ਅਨੁਸਾਰ ਮਨੁੱਖੀ ਜੀਵਨ ਦੇ ਤਿੰਨ ਭਾਗ ਹਨ: ਬਚਪਨ, ਜਵਾਨੀ ਤੇ ਬੁਢਾਪਾ। ਕੁਦਰਤ ਦੇ ਇਸ ਚੱਕਰ ਅਨੁਸਾਰ ਮਨੁੱਖ ਇਨ੍ਹਾਂ ਨੂੰ ਜ਼ਿੰਦਗੀ ਵਿਚ ਕੇਵਲ ਇੱਕ-ਇੱਕ ਵਾਰ ਹੀ ਹੰਢਾਉਂਦਾ ਹੈ। ਜਵਾਨੀ ਵਿਚ ਉਹ ਅਣਭੋਲ ਬੀਤੇ ਬਚਪਨ ਦਾ ਪਛਤਾਵਾ ਕਰਦਾ ਰਹਿੰਦਾ ਹੈ। ਜਵਾਨੀ ਆਸ-ਪਾਸ ਤੋਂ ਬੇ-ਖਬਰ ਆਵੇਗ ਤੁਰੀ ਜਾਂਦੀ ਹੈ। ਤੀਜੀ ਅਵਸਥਾ ਵਿਚ ਕਿਸੇ ਸ਼ਾਇਰ ਦਾ ਕਥਨ ਸੌ ਫੀਸਦੀ ਸੱਚਾ ਸਿੱਧ ਹੋ ਜਾਂਦਾ ਹੈ, "ਵੁਹ ਜਵਾਨੀ ਦੇਖੀ ਜੋ ਜਾ ਕਰ ਨਹੀਂ ਆਤੀ, ਵੁਹ ਬੁਢਾਪਾ ਦੇਖਾ ਜੋ ਆ ਕਰ ਨਹੀਂ ਜਾਤਾ।" ਸਪਸ਼ਟ ਕਰ ਦੇਈਏ ਕਿ ਬੁਢਾਪੇ ਦੇ ਆਉਣ ਦੀ ਕੋਈ ਖਾਸ ਉਮਰ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ। ਅਗੇਤੇ ਜਾਂ ਪਛੇਤੇ ਜਦੋਂ ਮਨੁੱਖ ਦੇ ਕਰਮ-ਇੰਦਰੇ (ਅੰਗ) ਕੰਮ ਕਰਨ ਤੋਂ ਕੁਝ ਕੁ ਢਿੱਲੇ ਪੈਣ ਲੱਗਦੇ ਹਨ ਤਾਂ ਬੁਢਾਪਾ ਸ਼ੁਰੂ ਹੋ ਜਾਂਦਾ ਹੈ। ਉਹ ਚਾਹੁੰਦਿਆਂ ਹੋਇਆਂ ਵੀ ਪੂਰੀ ਮਾਤਰਾ ਵਿਚ ਕੰਮ ਕਰਨ ਤੋਂ ਪਿੱਛੇ ਹਟਦਾ ਅਖੀਰ ਅਸਮਰੱਥ ਹੋ ਜਾਂਦਾ ਹੈ।

ਮਾਂ ਬਾਪ ਨੇ ਜਿਸ ਔਲਾਦ ਨੂੰ ਸਖਤ ਮਿਹਨਤ ਕਰ ਕੇ ਪਾਲਿਆ ਹੁੰਦਾ ਹੈ, ਉਨ੍ਹਾਂ ਬੱਚਿਆਂ ਨੂੰ ਵੀ ਚਾਹੀਦਾ ਹੈ ਕਿ ਉਹ ਮਾਪਿਆਂ ਦੀ ਸੰਭਾਲ ਕਰਨ ਤੇ ਆਖਰੀ ਸਮੇਂ ਤਕ ਆਪਣੀ ਇਹ ਜ਼ਿੰਮੇਵਾਰੀ ਹੱਸ ਕੇ ਤਨਦੇਹੀ ਨਾਲ ਨਿਭਾਉਣ। ਪਰੰਤੂ ਅਜੋਕੇ ਯੁੱਗ ਵਿਚ ਇਸ ਦੇ ਬਿਲਕੁਲ ਉਲਟ ਹੋ ਰਿਹਾ ਹੈ। ਜਿਹੜੇ ਬੱਚੇ ਬਜ਼ੁਰਗਾਂ ਨੇ ਰੋਜ਼ਾਨਾ ਕੱਦ ਮਿਣ-ਮਿਣ ਕੇ ਵੱਡੇ ਕੀਤੇ ਹੁੰਦੇ ਹਨ, ਉਹੀ ਬੱਚੇ ਉਨ੍ਹਾਂ ਬਜ਼ੁਰਗਾਂ ਨੂੰ ਛੋਟਾ ਸਮਝਣ ਲੱਗਦੇ ਹਨ। ਉਹ ਇਹ ਭੁੱਲ ਜਾਂਦੇ ਹਨ ਕਿ ਸਾਡੀ ਉਮਰ ਵੱਡਿਆਂ ਤੋਂ ਘੱਟ ਹੈ ਤੇ ਤਜਰਬਾ ਵੀ ਉਨ੍ਹਾਂ ਤੋਂ ਵੱਧ ਨਹੀਂ। ਪਿਛਲੇ ਕੁਝ ਦਹਾਕਿਆਂ ਤਕ ਪਰਵਾਰ ਦਾ ਸਭ ਤੋਂ ਵੱਡੀ ਉਮਰ ਦਾ ਬੰਦਾ ਘਰ ਦੇ ਪ੍ਰਵੇਸ਼ ਦੁਆਰ 'ਤੇ ਖੂੰਡਾ ਜਾਂ ਡਾਂਗ ਲੈ ਕੇ ਬੈਠ ਜਾਂਦਾ ਸੀ। ਗੈਰ-ਬੰਦਾ ਤਾਂ ਕੀ? ਕੋਈ ਨੇੜੇ ਤੋਂ ਨੇੜੇ ਦਾ ਰਿਸ਼ਤੇਦਾਰ ਵੀ ਬਜ਼ੁਰਗ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ, ਪਹਿਲਾਂ ਉਸ ਕੋਲ ਬੈਠ ਕੇ, ਉਸ ਦੀ ਅਤੇ ਸਭਨਾਂ ਜੀਆਂ ਦੀ ਤੰਦਰੁਸਤੀ, ਹਾਲ-ਚਾਲ ਪੁੱਛ ਕੇ, ਆਪਣੀ ਤੇ ਆਪਣੇ ਘਰ ਦੀ ਰਾਜ਼ੀ-ਖੁਸ਼ੀ ਸਾਂਝੀ ਕਰ ਕੇ ਫਿਰ ਹੀ ਅੱਗੇ ਜਾਂਦਾ ਸੀ। ਵਕਤੀ ਤੌਰ 'ਤੇ ਪਿੰਡ ਦਾ ਕੋਈ ਪੁਰਸ਼ ਆਉਣ ਦਾ ਕਾਰਨ ਜਾਂ ਕੰਮ ਸਬੰਧੀ ਗੱਲ ਕਰ ਕੇ ਉੱਥੋਂ ਹੀ ਵਾਪਸ ਹੋ ਜਾਂਦਾ ਸੀ। ਘਰ ਦੇ ਮੁਖੀ ਕੋਲ ਆਪਣੇ ਪਰਵਾਰ ਦੀ ਪਲ-ਪਲ ਦੀ ਜਾਣਕਾਰੀ ਹੁੰਦੀ ਸੀ। ਉਹ ਸਾਰੇ ਪਰਵਾਰ ਦਾ ਸਾਂਝਾ ਦਿਮਾਗ ਹੁੰਦਾ ਸੀ ਤੇ ਦੂਜੇ ਮੈਂਬਰ ਘਰ ਦੀਆਂ ਲੱਤਾਂ, ਬਾਹਵਾਂ ਤੇ ਹੋਰ ਅੰਗ। ਸਵੇਰੇ-ਸ਼ਾਮ ਤਪਦੇ ਚੁੱਲ੍ਹੇ ਦੀ

**ਤਰਨ ਤਾਰਨ ਨਗਰ, ਗਲੀ ਨੰ: ੧, ਬਠਿੰਡਾ ਚੌਂਕ, ਸ੍ਰੀ ਮੁਕਤਸਰ ਸਾਹਿਬ। ਮੋ: +੯੧੯੬੪੬੧-੪੧੨੪੩*

ਪਹਿਲੀ ਰੋਟੀ ਬਜ਼ੁਰਗ ਨੂੰ ਪੇਸ਼ ਕੀਤੀ ਜਾਂਦੀ ਤੇ ਬਾਅਦ ਵਿਚ ਸਾਰਾ ਟੱਬਰ ਖਾਂਦਾ।

ਅੱਜ ਉਹੀ ਵੱਡੇ ਬਜ਼ੁਰਗਾਂ ਨੂੰ ਪਰਵਾਰ ਦੀਆਂ ਗਤੀਵਿਧੀਆਂ ਦੀ ਭੋਰਾ ਭਰ ਜਾਣਕਾਰੀ ਨਹੀਂ ਹੁੰਦੀ, ਹਾਲਾਂਕਿ ਅਜੋਕੇ ਸਮਾਜ ਦੀਆਂ ਪਿਛਲੀਆਂ ਘਟਨਾਵਾਂ, ਪੁਰਾਣੇ ਰਿਸ਼ਤੇਦਾਰ ਤੇ ਮਿੱਤਰਾਂ-ਸੱਜਣਾਂ ਦੀ ਉਸ ਕੋਲ ਵੱਧ ਜਾਣਕਾਰੀ ਹੁੰਦੀ ਹੈ। ਉਹ ਜਵਾਨਾਂ ਤੋਂ ਵੱਧ ਦਿਮਾਗੀ ਸ਼ਕਤੀ ਰੱਖਦਾ ਹੁੰਦਾ ਹੈ, ਪਰੰਤੂ ਬਜ਼ੁਰਗ ਨੂੰ ਹਾਸ਼ੀਏ ਵੱਲ ਧੱਕ ਦਿੱਤਾ ਜਾਂਦਾ ਹੈ।

ਸ਼ਹਿਰਾਂ ਵਿਚ ਬਜ਼ੁਰਗਾਂ ਨੂੰ ਮਕਾਨ ਦੇ ਪਿਛਲੇ ਕਮਰੇ ਵਿਚ ਫਾਲਤੂ ਵਸਤ ਸਮਝ ਕੇ ਨਿਰਜਿੰਦ ਕਬਾੜ ਦੀ ਤਰ੍ਹਾਂ ਸੁੱਟ ਦਿੱਤਾ ਜਾਂਦਾ ਹੈ। ਇੱਥੋਂ ਹੀ ਸ਼ੁਰੂ ਹੁੰਦਾ ਹੈ ਉਨ੍ਹਾਂ ਦੇ ਅਰਮਾਨਾਂ ਦਾ ਕਤਲ। ਉਸ ਦੇ ਛੋਟੇ ਜਿਹੇ ਕਮਰੇ ਵਿਚ ਹਵਾ ਦੇ ਆਉਣ ਜਾਣ ਲਈ ਕੋਈ ਦਰਵਾਜ਼ਾ, ਖਿੜਕੀ ਜਾਂ ਰੋਸ਼ਨਦਾਨ ਨਹੀਂ ਹੁੰਦਾ। ਕੀ ਇਹ ਜੇਲ੍ਹ ਤੋਂ ਘੱਟ ਹੈ? ਦਿਨ ਰਾਤ ਹਨੇਰਾ ਹੀ ਉਸ ਦਾ ਸਾਥੀ ਹੁੰਦਾ ਹੈ। ਸਟੋਰ ਕਹੀ ਜਾਂਦੀ ਇਸ ਕੋਠੜੀ ਵਿਚ ਉਸ ਨੂੰ ਭੀ 'ਸਟੋਰ' ਕਰ ਦਿੱਤਾ ਜਾਂਦਾ ਹੈ। ਉਸ ਦੇ ਖੰਘਣ ਤੋਂ ਹੀ ਪਤਾ ਲਗਦਾ ਹੈ ਕਿ ਕਮਰੇ ਵਿਚ ਕੋਈ ਹੈ। ਪਰਵਾਰ ਨਾਲ ਸੰਬੰਧਿਤ ਖੁਸ਼ੀ-ਗਮੀ ਦੀ ਉਸ ਨੂੰ ਭਿਣਕ ਨਹੀਂ ਪੈਣ ਦਿੱਤੀ ਜਾਂਦੀ। ਕਈ ਪੇਚੀਦਾ ਘਰੇਲੂ ਮਸਲੇ ਉਸ ਤੋਂ ਲੁਕੋ ਲਏ ਜਾਂਦੇ ਹਨ। ਛੋਟੀ ਤੇ ਸਧਾਰਨ ਘਟਨਾ ਨੂੰ ਵੀ ਗੁਪਤ ਰੱਖਣ ਲਈ ਉਸ ਦੇ ਕਮਰੇ ਨੂੰ ਬਾਹਰੋਂ ਕੁੰਡਾ ਲਾ ਦਿੱਤਾ ਜਾਂਦਾ ਹੈ ਜਾਂ ਆਪਣਾ ਕਮਰਾ ਅੰਦਰੋਂ ਬੰਦ ਕਰ ਦਿੱਤਾ ਜਾਂਦਾ ਹੈ ਹਾਲਾਂਕਿ ਅਜਿਹੀ ਸਮੱਸਿਆ ਦੇ ਹੱਲ ਲਈ ਉਸ ਕੋਲ ਠੰਡਾ ਤੇ ਸੂਝਵਾਨ ਦਿਮਾਗ ਹੁੰਦਾ ਹੈ। ਜੇਕਰ ਗੱਲ ਸਬੰਧਿਤ ਹੀ ਉਸ ਨਾਲ ਹੋਵੇ ਤੇ ਉਸੇ ਤੋਂ ਹੀ ਚੋਰੀ ਰੱਖੀ ਜਾਵੇ ਤਾਂ ਇਹ ਉਸ ਨਾਲ ਵੱਡੀ ਬੇ-ਇਨਸਾਫੀ ਨਹੀਂ? ਆਮ ਤੌਰ 'ਤੇ ਘਰ ਦਾ ਵਾਧੂ ਕਬਾੜ ਵੀ ਬਜ਼ੁਰਗ ਦੀ ਮੰਜੀ ਦੇ ਹੇਠ ਜਾਂ ਆਲੇ-ਦੁਆਲੇ ਸੁੱਟ ਦਿੱਤਾ ਜਾਂਦਾ ਹੈ ਜਿਵੇਂ ਉਹ ਵੀ ਉਸ ਦਾ ਸਾਥੀ ਹੋਵੇ।

ਉਹ ਸਰੀਰਕ ਤੌਰ 'ਤੇ ਹੀਣ ਹੋਣ ਕਾਰਨ ਕੁਝ ਕਹਿਣ ਤੋਂ ਅਸਮਰੱਥ ਹੁੰਦੇ ਹਨ। ਉਹ ਆਪਣੇ ਉੱਤੇ ਭਾਰੂ ਜਵਾਨ ਬੱਚਿਆਂ ਸਾਹਮਣੇ ਜ਼ਬਾਨ ਖੋਲ੍ਹਣ ਤੋਂ ਵੀ ਡਰਦੇ ਹਨ। ਜੇਕਰ ਉਹ ਵਿਰੋਧ ਕਰ ਕੇ ਰੋਸ ਪ੍ਰਗਟ ਕਰਦਾ ਹੋਇਆ ਸ਼ੋਰ ਵੀ ਮਚਾਵੇਗਾ ਤਦ ਵੀ ਉਸ ਦੀ ਅਵਾਜ਼ ਕਮਰੇ ਵਿਚ ਹੀ ਗੁੰਮ ਹੋ ਕੇ ਰਹਿ ਜਾਏਗੀ। ਸਾਂਝੇ ਪਰਵਾਰਿਕ ਕੰਮਾਂ, ਰੁਝੇਵਿਆਂ ਬਾਰੇ ਉਸ ਨੂੰ ਪੁੱਛਿਆ ਤਕ ਨਹੀਂ ਜਾਂਦਾ। ਉਸ ਦੇ ਉਤਸੁਕਤਾ ਵਿਖਾਉਣ 'ਤੇ "ਤੂੰ ਕੀ ਲੈਣੈ?" ਕਹਿ ਕੇ ਬੱਚਿਆਂ ਵਾਂਗ ਝਿੜਕ ਕੇ ਬਿਠਾ ਦਿੱਤਾ ਜਾਂਦਾ ਹੈ। "ਬੁੜਾ ਟੰਗ ਅੜਾਉਣੋਂ ਨਹੀਂ ਹਟਦਾ", ਬੈਠਿਆ ਨਹੀਂ ਜਾਂਦਾ ਚੁੱਪ ਕਰ ਕੇ ਅਰਾਮ ਨਾਲ? ਤੂੰ ਰੱਬ-ਰੱਬ ਕਰ ਕੇ ਅੱਗਾ ਸਵਾਰ!" ਆਦਿ ਜਿਹੇ ਵਿਅੰਗ ਕੱਸ ਕੇ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਦਬਾਇਆ ਜਾਂਦਾ ਹੈ। ਆਮ ਹਾਲਤਾਂ ਵਿਚ ਪਸ਼ੂਆਂ ਤੋਂ ਵੀ ਭੈੜੀ ਖੁਰਾਕ ਉਨ੍ਹਾਂ ਨੂੰ ਦਿੱਤੀ ਜਾਂਦੀ ਹੈ, ਜੋ ਉਸ ਨੂੰ ਤਾਕਤ ਦੇਣ ਦੀ ਥਾਂ ਕਈ ਬੀਮਾਰੀਆਂ ਦਾ ਕਾਰਨ ਬਣਦੀ ਹੈ।

ਜ਼ਮੀਨ ਜਾਇਦਾਦ, ਮਕਾਨ, ਦੁਕਾਨ ਆਦਿ ਦਾ ਮਾਲਕ ਹੁੰਦਿਆਂ ਹੋਇਆਂ ਵੀ

ਉਸ ਦੀ ਵਰਤੋਂ ਜਾਂ ਆਮਦਨ ਬਾਰੇ ਵੀ ਉਹ ਅਣਜਾਣ ਹੀ ਹੁੰਦਾ ਹੈ, ਜਦੋਂ ਕਿ ਚਾਹੀਦਾ ਤਾਂ ਇਹ ਹੈ ਕਿ ਉਸ ਦੀ ਖੂਨ-ਪਸੀਨੇ ਨਾਲ ਬਣਾਈ ਜਾਇਦਾਦ ਦੀ ਵਰਤੋਂ ਬਾਰੇ ਉਸ ਨੂੰ ਪਹਿਲਾਂ ਪੁੱਛਿਆ ਜਾਵੇ। ਉਸ ਦੀ ਮਾਲਕੀ ਵਾਲੀ ਸੰਪਤੀ ਦੀ ਆਮਦਨ ਇਕ ਵਾਰ ਜ਼ਰੂਰ ਬਜ਼ੁਰਗਾਂ ਦੇ ਹੱਥਾਂ ਵਿਚ ਅਰਪਨ ਕੀਤੀ ਜਾਵੇ ਤਾਂ ਉਨ੍ਹਾਂ ਦੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਰਹੇਗਾ। ਉਹ ਤੁਰੰਤ ਹੀ ਖੁਸ਼ੀ ਨਾਲ ਤੁਹਾਨੂੰ ਵਾਪਸ ਸੌਂਪ ਕੇ ਕਹਿਣਗੇ, "ਪੁੱਤਰੋ! ਇਹ ਤੁਹਾਡੀ ਹੀ ਹੈ ਮੈਂ ਕੀ ਕਰਨੀ ਹੈ?" ਇਸ ਤੋਂ ਉਲਟ ਜਦ ਉਨ੍ਹਾਂ ਤੋਂ ਓਹਲਾ ਰੱਖਿਆ ਜਾਵੇ ਤਾਂ ਉਨ੍ਹਾਂ ਦੇ ਦਿਲ 'ਤੇ ਕੀ ਬੀਤਦੀ ਹੈ। ਇਸ ਦਾ ਅੰਦਾਜ਼ਾ ਔਲਾਦ ਨਹੀਂ ਲਾ ਸਕਦੀ।

ਸਾਡੇ ਮਾਪੇ ਘਰ ਦਾ ਜਿੰਦਰਾ ਹੁੰਦੇ ਹਨ। ਤੁਸੀਂ ਉਨ੍ਹਾਂ ਦੇ ਬੈਠਿਆਂ ਨੂੰ ਪੁੱਛ ਕੇ ਕਿਤੇ ਭੀ ਚਲੇ ਜਾਓ, ਸਮੁੱਚੇ ਘਰ ਦੀ ਜ਼ਿੰਮੇਵਾਰੀ ਉਨ੍ਹਾਂ ਦੀ ਹੁੰਦੀ ਹੈ। ਆਪਣੇ ਬਾਹਰ ਦੇ ਸਫਰ 'ਤੇ ਜਾਣ ਤੋਂ ਪਹਿਲਾਂ ਉਨ੍ਹਾਂ ਤੋਂ ਰਸਮੀ ਆਗਿਆ ਲੈ ਲਈ ਜਾਵੇ ਤੇ ਵਾਪਸੀ ਸਮੇਂ ਉੱਥੋਂ ਦੇ ਹਾਲਾਤਾਂ ਬਾਰੇ ਸੰਖੇਪ ਜਾਂ ਵਿਸਥਾਰ ਨਾਲ ਉਸ ਸਬੰਧੀ ਜਾਣਕਾਰੀ ਦੇ ਦਿੱਤੀ ਜਾਵੇ ਤਾਂ ਉਹ ਤੁਹਾਡੀ ਨਿੱਜੀ ਖੁਸ਼ੀ-ਗਮੀ ਵੰਡਾਉਣ ਵਿਚ ਵੀ ਸ਼ਰੀਕ ਹੋਣਗੇ ਤੇ ਤੁਹਾਡੀ ਹੌਸਲਾ-ਅਫਜ਼ਾਈ ਵੀ ਕਰਨਗੇ। ਉਨ੍ਹਾਂ ਨੂੰ ਬਿਨਾ ਦੱਸੇ ਪਹਿਲਾਂ ਤੋਂ ਹੀ ਨਿਰਧਾਰਿਤ ਪ੍ਰੋਗਰਾਮ ਅਨੁਸਾਰ ਬਜ਼ੁਰਗਾਂ ਤੋਂ ਚੋਰੀ ਜਿਹੇ, ਚੁੱਪ ਕੀਤੇ ਖਿਸਕ ਜਾਣ ਕਾਰਨ ਉਹ ਕਈ ਕਿਸਮ ਦੀਆਂ ਸੋਚਾਂ ਵਿਚ ਘਿਰ ਜਾਣਗੇ। ਤੁਸੀਂ ਬੇਸ਼ੱਕ ਕਿਸੇ ਖੁਸ਼ੀ ਦੇ ਸਮਾਗਮ ਵਿਚ ਹੱਸ-ਖੇਡ ਰਹੇ ਹੋਵੋ, ਪਰੰਤੂ ਪਿੱਛੇ ਬੈਠੇ ਬਜ਼ੁਰਗ ਫਿਕਰਮੰਦ ਹੋਏ ਸੋਚੀਂ ਜਾਣਗੇ ਕਿ ਸੁੱਖ ਹੋਵੇ, ਬੱਚੇ ਦੱਸ ਕੇ ਨਹੀਂ ਗਏ। ਕਾਫੀ ਦੇਰ ਹੋ ਗਈ ਮੁੜੇ ਨਹੀਂ। ਕਿਤੇ ਕੋਈ ਦੁਰਘਟਨਾ ਨਾ ਵਾਪਰ ਗਈ ਹੋਵੇ। ਇਹ ਵੀ ਹੋ ਸਕਦਾ ਹੈ ਕਿ ਜਿਸ ਸਥਾਨ ਜਾਂ ਰਿਸ਼ਤੇਦਾਰੀ ਵਿਚ ਤੁਸੀਂ ਜਾਣਾ ਹੈ, ਉਸ ਵਿਅਕਤੀ ਨੂੰ ਉਨ੍ਹਾਂ ਨੇ ਕੋਈ ਸੁਨੇਹਾ ਦੇਣਾ ਹੋਵੇ। ਤੁਹਾਡੇ ਕਿਤੇ ਬਾਹਰ ਬਜ਼ਾਰ ਜਾਣ ਦੀ ਸੂਰਤ ਵਿਚ ਤੁਹਾਡੇ ਤੋਂ ਕੋਈ ਵਸਤੂ ਜਾਂ ਦਵਾਈ ਆਦਿ ਮੰਗਵਾਉਣੀ ਹੋਵੇ। ਸੋ ਕਿਤੇ ਵੀ ਬਾਹਰ ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਸੂਚਿਤ ਕਰਨਾ ਸਭ ਲਈ ਲਾਹੇਵੰਦ ਹੋਵੇਗਾ। ਕਿਸੇ ਖਾਸ ਸਥਾਨ 'ਤੇ ਜਿੱਥੇ ਤੁਸੀਂ ਉਨ੍ਹਾਂ ਦੀ ਹੈਸੀਅਤ ਵਿਚ ਹੀ ਸ਼ੋਭਦੇ ਹੋਵੋ, ਉਨ੍ਹਾਂ ਨੂੰ ਆਪਣੇ ਨਾਲ ਜ਼ਰੂਰ ਲੈ ਕੇ ਜਾਓ। ਉਨ੍ਹਾਂ ਦੇ ਸਹੁਰੀਂ ਤੁਸੀਂ ਉਨ੍ਹਾਂ ਦੀ ਅਗਵਾਈ ਵਿਚ ਹੀ ਆਦਰ ਪਾਓਗੇ।

ਆਪਣੇ ਦੂਰ-ਨੇੜੇ ਦੇ ਨਿੱਜੀ ਰਿਸ਼ਤੇਦਾਰ ਜਾਂ ਮਿੱਤਰ ਨਾਲ ਉਨ੍ਹਾਂ ਨੂੰ ਮਿਲਾ ਕੇ ਮਹਿਮਾਨ ਕੋਲ ਬਜ਼ੁਰਗਾਂ ਦੀ ਤਾਰੀਫ਼ ਕਰਨੀ ਨਾ ਭੁੱਲੋ। ਅੱਜ ਪੀੜ੍ਹੀ-ਪਾੜੇ ਦੇ ਨਾਮ ਹੇਠ ਉਨ੍ਹਾਂ ਨੂੰ ਰੋਲ਼ਿਆ ਜਾ ਰਿਹਾ ਹੈ ਜੋ ਪਹਿਲਾਂ ਨਹੀਂ ਸੀ। ਇਹ ਪੀੜ੍ਹੀ-ਪਾੜਾ ਨਹੀਂ, ਪਰਦਾ ਹੈ। ਉਹ ਨਿਰਜਿੰਦ (ਫਾਲਤੂ) ਨਹੀਂ, ਸਗੋਂ ਜਿਊਂਦੀ ਜਾਗਦੀ ਸਤਿਕਾਰਯੋਗ ਹਸਤੀ ਹਨ। ■

# ਨਿਰੰਕਾਰੀ ਜੋਤ

-ਗਿਆਨੀ ਪਿਆਰਾ ਸਿੰਘ ਜਾਚਕ*

*ਝੱਖੜ ਝੁੱਲਿਆ ਕਹਿਰ ਦਾ ਜਗ ਉੱਤੇ, ਪਾਪਾਂ ਨਾਲ ਸੀ ਧਰਤ ਥਰਾਈ ਜਾਂਦੀ।*
*ਹੁੰਦੇ ਪਾਪ ਸੀ ਮਜ਼੍ਹਬ ਦੀ ਆੜ ਅੰਦਰ, ਖਲਕਤ ਰੱਬ ਦੀ ਡਾਢੀ ਸਤਾਈ ਜਾਂਦੀ।*
*ਹੁਕਮਰਾਨ ਸਨ ਰਯੀਅਤ ਦਾ ਲਹੂ ਪੀਂਦੇ, ਉਲਟੀ ਵਾੜ ਸੀ ਖੇਤ ਨੂੰ ਖਾਈ ਜਾਂਦੀ।*
*ਅੱਗ ਈਰਖਾ ਦੀ ਬਾਲੀ ਜਾ ਰਹੀ ਸੀ, ਹੈਸੀ ਫੁੱਟ ਚੁਆਤੀਆਂ ਲਾਈ ਜਾਂਦੀ।*
*ਐਸੇ ਸੜਦਿਆਂ ਬਲਦਿਆਂ ਦਿਲਾਂ ਉੱਤੇ, ਸਵਾਂਤ ਬੂੰਦ ਦਾ ਮੀਂਹ ਵਰਸਾਏ ਕਿਹੜਾ?*
*ਨਾਨਕ ਬਿਨਾਂ ਤੌਹੀਦ ਦੇ ਪਿਆਸਿਆਂ ਨੂੰ, ਸਤਿਨਾਮੁ ਦਾ ਜਾਪ ਜਪਾਏ ਕਿਹੜਾ?*

*ਲੱਖਾਂ ਪੀਰ, ਪੈਗੰਬਰ, ਅਵਤਾਰ ਹੋਏ, ਤੇਰੇ ਜਿਹਾ ਨਾ ਹੋਇਆ ਅਵਤਾਰ ਕੋਈ।*
*ਝੂਠ ਸੱਚ ਤੂੰ ਜਿਵੇਂ ਨਿਤਾਰਿਉਂ ਈ, ਨਹੀਉਂ ਸਕਿਆ ਹੋਰ ਨਿਤਾਰ ਕੋਈ।*
*ਡਿੱਗਦੇ ਪਰਬਤਾਂ ਤਾਈਂ ਅਟਕਾਰਿਆ ਤੂੰ ਨਹੀਂਉ ਸਕਿਆ ਹੋਰ ਅਟਕਾਰ ਕੋਈ।*
*ਕੌਡੇ ਜਿਹਾਂ ਨੂੰ ਤੂੰਹੀਓਂ ਤਾਰਿਆ ਏ, ਰਾਕਸ਼ਾਂ ਤਾਈਂ ਨਾ ਸਕਿਆ ਤਾਰ ਕੋਈ।*
*ਚੋਜੀ ਨਾਨਕਾ ਤੂੰ ਰਿਹੋਂ ਚੋਜ ਕਰਦਾ, ਵਾਹਵਾ ਚੋਜ ਵੀ ਤਾਂ ਅਵੱਲੜੇ ਸੀ।*
*ਸੱਚੇ ਕਰੇਂ ਸੌਦੇ ਖਾਤਰ ਤੂੰ ਲੋੜਵੰਦਾਂ ਵਾਹਵਾ ਸੌਦੇ ਭੀ ਤੇਰੇ ਸਵੱਲੜੇ ਸੀ।*

*ਤੇਰੇ ਬਚਪਨ ਦੇ ਹਰ ਇੱਕ ਚੋਜ ਅੰਦਰ, ਰੱਬੀ ਨੂਰ ਦਾ ਇੱਕ ਚਮਤਕਾਰ ਤੱਕਿਆ।*
*ਖੇਤ ਉੱਜੜੇ ਪੁੱਜੜੇ ਹਰੇ ਵੇਖੇ ਤੇ ਫਨੀਅਰ ਸੱਪਾਂ ਨੂੰ ਹੁੰਦਾ ਦੀਦਾਰ ਤੱਕਿਆ।*
*ਤੇਰੇ ਰੇਠਿਆਂ ਵਿਚ ਮਿਠਾਸ ਵੇਖੀ, ਵਲੀ ਕੰਧਾਰੀ ਦਾ ਹੁੰਦਾ ਉੱਧਾਰ ਤੱਕਿਆ।*
*ਮਲਕ ਭਾਗੋਆਂ ਨਾਲ ਇਨਕਾਰ ਦਿੱਸਿਆ, ਭਾਈ ਲਾਲੋ ਨਾਲ ਪਿਆਰ ਤੱਕਿਆ।*
*ਕਾਲੂ ਚੰਦ ਦੇ ਚਮਕਦੇ ਲਾਲ ਬਾਝੋਂ, ਪੜ੍ਹਨ ਗਿਆ ਪੜ੍ਹਾ ਕੇ ਆਏ ਕਿਹੜਾ?*
*ਝਗੜਾ ਦੂਈ ਦਵੈਤ ਦਾ ਕੌਣ ਮੇਟੇ, ਸਬਕ ਏਕਤਾ ਵਾਲਾ ਸਿਖਾਏ ਕਿਹੜਾ?*

*ਸੁੱਚੇ ਰਤਨ ਸਮਾਜ ਦੇ ਅਣਮੁੱਲੇ, ਲੋਕੀਂ ਜਿਨ੍ਹਾਂ ਨੂੰ ਨੀਚ ਪੁਕਾਰਦੇ ਸਨ।*
*ਦਸਤਕਾਰ, ਕਿਰਸਾਨ, ਮਜ਼ਦੂਰ, ਕਾਮੇ, ਦੁੱਖਾਂ ਵਿਚ ਉਹ ਜੀਵਨ ਗੁਜ਼ਾਰਦੇ ਸਨ।*
*ਹਾਕਮ ਧਨੀ ਕਾਜ਼ੀ ਅਤੇ ਸ਼ੇਖ ਮੁੱਲਾ, ਦਇਆਹੀਣ ਤੇ ਪੁੰਜ ਹੰਕਾਰ ਦੇ ਸਨ।*
*ਗਿਆਨਹੀਣ, ਧਨਹੀਣ, ਨਿਤਾਣਿਆਂ ਦਾ, ਚੂਸ ਚੂਸ ਕੇ ਲਹੂ ਡਕਾਰਦੇ ਸਨ।*
*ਮੇਰੇ ਪਾਰਖੂ ਪ੍ਰੀਤਮਾ ਬਿਨਾਂ ਤੇਰੇ, ਲਹੂ ਦੁੱਧ ਦਾ ਫਰਕ ਵਿਖਾਏ ਕਿਹੜਾ?*
*ਮਲਕ ਭਾਗੋ ਦੇ ਸ਼ਾਹੀ ਪਕਵਾਨ ਛੱਡ ਕੇ, ਭਾਈ ਲਾਲੋ ਦਾ ਕੋਧਰਾ ਖਾਏ ਕਿਹੜਾ?*

*ਕਿਧਰੇ ਆਪ ਤੁਸੀਂ ਮੱਝੀਆਂ ਚਾਰਦੇ ਓ, ਕਿਧਰੇ ਸੌਂਦੇ ਓ ਚਾਦਰਾਂ ਤਾਣ ਨਾਨਕ।*
*ਜਦੋਂ ਮੁਖੜੇ ਤੁਹਾਡੇ 'ਤੇ ਧੁੱਪ ਆ ਗਈ, ਛਾਇਆ ਸਰਪ ਕੀਤੀ ਤੁਹਾਨੂੰ ਆਣ ਨਾਨਕ।*
*ਕੀਤਾ ਖੇਤ ਵੈਰਾਨ ਸਾਰਾ, ਹੋਇਆ ਜੱਟ ਇਹ ਵੇਖ ਹੈਰਾਨ ਨਾਨਕ,*
*ਜਦੋਂ ਲੈ ਕੇ ਪਿਤਾ ਕਾਲੂ ਨੂੰ ਨਾਲ ਆਇਆ, ਟਹਿ ਟਹਿ ਲੱਗਿਆ ਖੇਤ ਲਹਿਰਾਣ ਨਾਨਕ*
*ਧੰਨ ਧੰਨ ਉਹ ਨਾਨਕ ਜੀ ਚੋਜ ਤੁਹਾਡੇ, ਜਾਚਕ! ਧੰਨ ਧਰਤੀ ਨਾਲੇ ਧੰਨ ਨਾਨਕ,*
*ਧੰਨ ਪਿਤਾ ਕਾਲੂ ਨਾਲੇ ਮਾਤਾ ਤ੍ਰਿਪਤਾ ਜਿਸਦੀ ਕੁੱਖ 'ਚੋਂ ਜਨਮਿਓ ਚੰਨ ਨਾਨਕ।* ■

*ਪਿੰਡ ਤੇ ਡਾਕ: ਇੱਬਣ ਕਲਾਂ, ਝਬਾਲ ਰੋਡ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੯ ਮੋ: +੯੧੯੯੧੪੪-੯੬੧੯੫

# ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਉਪਦੇਸ਼

-ਸ. ਸੁਰਜੀਤ ਸਿੰਘ*

*ਦੁਖੀ ਜਨਤਾ ਨੇ ਰਲ ਪੁਕਾਰ ਕੀਤੀ, ਨਿਰੰਕਾਰ ਹੋ ਆਪ ਸਹਾਈ ਦਾਤਾ,*
*ਏਥੇ ਇੱਜ਼ਤ ਆਬਰੂ ਜਾਵੇ ਲੁੱਟੀ, ਨਿਰਬਲਾਂ ਦੀ ਨਹੀਂ ਸੁਣਵਾਈ ਦਾਤਾ।*
*ਰੱਖਿਆ ਕਰਨਾ ਕੰਮ ਸਰਕਾਰ ਦਾ ਸੀ, ਬਣ ਗਈ ਉਹ ਹੁਣ ਕਸਾਈ ਦਾਤਾ,*
*ਸੱਚ ਛੱਡ ਪੁੱਠੇ ਰਾਹ ਪੈ ਗਈ, ਫਸੀ ਵਹਿਮਾਂ ਦੇ ਵਿਚ ਲੋਕਾਈ ਦਾਤਾ।*
*ਭੂਤ ਪ੍ਰੇਤਾਂ ਨੂੰ ਇਸ਼ਟ ਮਨ ਲਿਆ, ਨਾਮ ਰੱਬ ਦਾ ਜਾਣ ਭੁਲਾਈ ਦਾਤਾ,*
*ਪੈਜ ਰੱਖਦੇ ਜੁਗਾਂ ਤੋਂ ਤੁਸੀਂ ਆਏ, ਹੁਣ ਮਜ਼ਲੂਮਾਂ ਦੀ ਕਰੋ ਸੁਣਵਾਈ ਦਾਤਾ।*

*ਨਿਰੰਕਾਰ ਨਾਨਕ  ਦੇ ਰੂਪ ਅੰਦਰ, ਨਨਕਾਣੇ ਵਿਚ ਪਰਗਟ ਆਣ ਹੋਏ,*
*ਚੌਦਾਂ ਸੌ ਉਨੱਤਰ ਵਿਚ ਹੋਏ ਪੈਦਾ, ਲੋਕਾਈ ਕੁੱਲ'ਤੇ ਮਿਹਰਬਾਨ ਹੋਏ।*
*ਰਾਜਾ ਰੰਕ ਬਰਾਬਰ ਕਹਿਣ ਮੁੱਖੋਂ, ਉੱਚਾ ਨੀਵਾਂ ਨਾ ਕੋਈ ਇਨਸਾਨ ਹੋਏ,*
*ਹਰ ਇਕ ਦਾ ਕਰੋ ਸਤਿਕਾਰ ਸਾਰੇ, ਹਰ ਜੀਵ ਦੇ ਵਿਚ ਭਗਵਾਨ ਹੋਏ।*
*ਮਿਲੇ ਸ਼ਾਂਤੀ ਅਮਲਾਂ ਚੰਗਿਆਂ ਨਾਲ ਹਿੰਦੂ, ਇਸਾਈ, ਭਾਵੇਂ ਮੁਸਲਮਾਨ ਹੋਏ,*
*ਰੱਬ ਇੱਕੋ ਜੁਗਾਂ ਤੋਂ ਸਭ ਦਾ ਹੈ ਸਾਂਝਾ, ਭਰਮਾਂ ਵਿਚ ਏ ਜੀਵਨ ਵਿਰਾਨ ਹੋਏ।*

*ਇੱਕ ਨਿਰੰਕਾਰ ਦੀ ਉਸਤਤ ਕਰੋ ਸਾਰੇ, ਉਪਦੇਸ਼ ਹਰ ਘੜੀ ਹਰ ਪਲ ਕੀਤਾ,*
*ਇਕ ਅਕਾਲ ਦੀ ਲੈ ਕੇ ਓਟ ਸਤਿਗੁਰੂ, ਆਇਆ ਜੋ ਸਵਾਲ ਉਹ ਹੱਲ ਕੀਤਾ।*
*ਸਤਿਨਾਮੁ ਦਾ ਉਪਦੇਸ਼ ਦੇ ਗੁਰੂ ਨਾਨਕ, ਵਲੀ ਕੰਧਾਰੀ ਦਾ ਦੂਰ ਵੱਲ ਕੀਤਾ,*
*ਕੋਡੇ ਰਾਕਸ਼ ਜਿਹੇ ਆਦਮਖੋਰ ਦਾ, ਬੇੜਾ ਪਾਰ ਤੁਸਾਂ ਉੱਥੇ ਚੱਲ ਕੀਤਾ।*
*ਸਿੱਧਾਂ ਨਾਲ ਜਦੋਂ ਸੀ ਮੇਲ ਹੋਇਆ, ਉਨ੍ਹਾਂ ਨੇ ਸੀ ਬੜਾ ਵਲ ਛਲ ਕੀਤਾ,*
*ਗ੍ਰਿਸਤ ਛੱਡ ਜੋਗੀ ਜੋ ਬਣ ਬੈਠੇ, ਤੁਸਾਂ ਸਿੱਖਿਆ ਦੇ ਗ੍ਰਿਸਤ ਵੱਲ ਕੀਤਾ।*

*ਈਰਖਾ ਦੀ ਅੱਗ ਵਿਚ ਜੋ ਸੜਦੇ ਸੀ, ਉੱਚੀਆਂ ਜਾਤਾਂ ਦਾ ਤੋੜ ਅਭਿਮਾਨ ਦਿੱਤਾ,*
*ਸੰਗਤ ਪੰਗਤ ਦੇ ਵਿਚ ਬਿਠਾ ਸਭ ਨੂੰ, ਇੱਕੋ ਆਤਮਾ ਏ ਸਾਂਝਾ ਗਿਆਨ ਦਿੱਤਾ।*
*ਕਿਰਤ ਕਰੇ ਤੇ ਜਿਹੜਾ ਵੰਡ ਖਾਏ, ਗੁਰੂ ਨਾਨਕ ਨੇ ਉਸ ਨੂੰ ਮਾਣ ਦਿੱਤਾ,*
*ਲੋੜਵੰਦ ਗਰੀਬ ਨੂੰ ਜੋ ਦਏ ਵਸਤੂ, ਹੁੰਦਾ ਉਸ ਦਾ ਸਫਲ ਈ ਦਾਨ ਦਿੱਤਾ।*
*ਸੰਤਾਂ-ਸਾਧੂਆਂ ਨੂੰ ਅੰਨ ਛਕਾ ਕੇ ਤੇ ਕਰੋ ਦਾਨ ਏਦਾਂ ਤੁਸਾਂ ਫੁਰਮਾਨ ਦਿੱਤਾ,*
*ਵਾਹਿਗੁਰੂ ਜਪੇ ਜੋ ਉਸਦੀ ਮੁਕਤ ਹੋਏ, ਸੁਰਜੀਤ ਸਿੰਘਾ! ਨਾਨਕ ਨੇ ਨਾਮ ਮਹਾਨ ਦਿੱਤਾ।*

■

*ਐਲ-੬/੧੩੧, ਗਲੀ ਨੰ: ੨, ਬਜ਼ਾਰ ਨੰ: ੩ , ਨਿਊ ਸ਼ਹੀਦ ਊਧਮ ਸਿੰਘ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ। ਮੋ: +੯੧੯੨੧੬੫-੪੭੫੬੩

# ਰਹਿਣੇ ਜ਼ਖ਼ਮ ਚੁਰਾਸੀ ਦੇ ਸਦਾ ਅੱਲੇ

*-ਸ. ਸਤਿਨਾਮ ਸਿੰਘ ਕੋਮਲ**

*ਵੱਡਾ ਰੁੱਖ ਡਿੱਗਿਆ, ਕੰਬਿਆ ਦੇਸ਼ ਸਾਰਾ,*
*ਜੀਹਦੀ ਛਾਂ, ਪੰਜਾਬ ਨੂੰ ਸਾੜਿਆ ਸੀ।*
*ਜਿੱਥੇ ਸਿਰ ਝੁਕਦਾ, ਹਰ ਮਨੁੱਖ ਦਾ ਸੀ,*
*ਗੁਰੂ ਘਰ ਉਹ, ਗਿਆ ਉਜਾੜਿਆ ਸੀ।*
*ਝੂਠੇ ਤਖਤ ਨੇ, ਤਖਤ ਅਕਾਲ ਢਾਹਿਆ,*
*ਸਣੇ ਟੈਂਕਾਂ ਦੇ , ਫੌਜ ਨੂੰ ਵਾੜਿਆ ਸੀ।*
*ਨਾ ਹਾਕਮ ਨੇ, ਮੌਤ ਦੀ ਪੜ੍ਹੀ ਭਾਸ਼ਾ,*
*ਗਿਆ ਜ਼ਿੰਦਗੀ ਦਾ, ਵਰਕਾ ਪਾੜਿਆ ਸੀ।*

*ਪਾਣੀ ਅੰਮ੍ਰਿਤ, ਸਰੋਵਰ ਦੇ ਲਾਲ ਹੋ ਗਏ,*
*ਕੇਹਾ ਚੰਦਰਾ, ਚੁਰਾਸੀ ਦਾ ਜੂਨ ਆਇਆ।*
*ਹਿਰਦਾ ਤੜਪਿਆ, ਹਰ ਇਕ ਸਿੱਖ ਦਾ ਸੀ,*
*ਹਰ ਅੱਖ ਵਿਚ, ਉੱਤਰ ਸੀ ਖ਼ੂਨ ਆਇਆ।*

*ਬਦਲਾ ਗੁਰੂ ਘਰ ਦੀ, ਬੇਹੁਰਮਤੀ ਦਾ,*
*ਹਰ ਇਕ ਸਿੱਖ ਲਈ, ਇਕ ਵੰਗਾਰ ਬਣਿਆ।*
*ਜੀਉਂਦਾ ਰੜਕਦਾ ਅੱਖਾਂ 'ਚ ਰੁੱਖ ਸੀ ਉਹ,*
*ਹਰ ਇੱਕ ਦਿਲ ਦਾ ਸੀ, ਤਕਰਾਰ ਬਣਿਆ।*
*"ਐਸੀ ਮਾਰ ਖਾ ਕੇ ਕੌਮ ਉੱਠਣਾਂ ਨਹੀਂ,"*
*ਕਾਰਨ ਮੌਤ ਦਾ, ਏਹੋ ਅਹੰਕਾਰ ਬਣਿਆ।*
*ਸਭ ਭਰਮ ਭੁਲੇਖੇ , ਹੀ ਦੂਰ ਹੋ ਗਏ,*
*ਏਸ ਰੋਹ ਦਾ, ਜਦੋਂ ਸ਼ਿਕਾਰ ਬਣਿਆ।*

*ਡਿੱਗੇ ਰੁੱਖ ਦੇ, ਪੈ ਗਏ ਜਦੋਂ ਮੋਛੇ,*
*ਵੈਰੀ ਸਿੱਖਾਂ ਦੀ, ਗਈ ਫਿਰ ਹੋ ਦਿੱਲੀ।*
*ਐਸਾ ਮੌਤ ਨੇ, ਨੱਚਿਆ ਨਾਚ ਨੰਗਾ,*
*ਫਿਰ ਮੋਇਆਂ ਨੂੰ, ਸਕੀ ਨਾ ਰੋ ਦਿੱਲੀ।*

*ਬਚੇ ਰੁੱਖ ਤੇ ਟਾਹਣਾਂ ਨੇ ਹੁਕਮ ਕੀਤਾ,*
*ਭੀੜਾਂ ਮੁੱਲ ਦੀਆਂ, ਉਹਦੀ ਤਾਮੀਲ ਕੀਤੀ।*
*ਟਾਇਰਾਂ ਬਲਦਿਆਂ ਦੇ, ਗਲੀਂ ਹਾਰ ਪਾਕੇ,*
*ਰਾਹਾਂ ਵਿਚ, ਸਰਦਾਰੀ ਜ਼ਲੀਲ ਕੀਤੀ।*
*ਇੱਜ਼ਤਾਂ ਰੋਲੀਆਂ, ਪੱਗਾਂ ਖ਼ੁਆਰ ਹੋਈਆਂ,*
*ਘਰ ਸ਼ਮਸ਼ਾਨ ਬਣ ਗਏ, ਨਾ ਕਿਸੇ ਅਪੀਲ ਕੀਤੀ।*
*ਸਾਡੇ ਅੱਥਰੂ, ਰਹੇ ਇਨਸਾਫ ਮੰਗਦੇ,*
*ਪਰ ਸੁਣਵਾਈ ਨਾ, ਜੱਜ ਵਕੀਲ ਕੀਤੀ।*

*ਕੀ ਕੀ ਵਤਨ ਅਜ਼ਾਦੀ ਲਈ, ਨਹੀਂ ਕੀਤਾ।*
*ਅਸੀਂ ਚੁੰਮਿਆ, ਫਾਂਸੀ ਦੇ ਫੰਧਿਆਂ ਨੂੰ।*
*ਧਾੜਾਂ ਮੁੱਲ ਦੀਆਂ, ਚੁਣ ਚੁਣ ਸਿੱਖ ਮਾਰੇ,*
*ਕਿਸੇ ਬਖਸ਼ਿਆ ਨਾ, ਰੱਬ ਦੇ ਬੰਦਿਆਂ ਨੂੰ।*

*ਜਿੱਥੇ ਸਿੱਖ ਮਿਲਿਆ, ਹਵਾਲੇ ਮੌਤ ਕੀਤਾ,*
*ਜੰਗਲ ਰਾਜ ਦੀ, ਰਹੀ ਸਰਕਾਰ ਕੋਈ ਨਾ।*
*ਲਿਸਟਾਂ ਲੈ ਹੱਥੀਂ, ਸਿੱਖਾਂ ਦੇ ਘਰ ਸਾੜੇ,*
*ਮਾਨਵਤਾ ਦਾ ਰਿਹਾ, ਕਿਰਦਾਰ ਕੋਈ ਨਾ।*
*ਰਾਖਾ ਗੁਰੂ ਹੀ, ਰਹੀ ਨਾ ਆਸ ਬਾਕੀ,*
*ਮਦਦਗਾਰ ਬਹੁੜੇ, ਵਿਚ ਸੰਸਾਰ ਕੋਈ ਨਾ।*
*ਨੇਤਾ ਲੈ ਭੀੜਾਂ ਹਰਲ ਹਰਲ ਫਿਰਦੇ,*
*"ਜੀਊਦਾਂ ਦਿੱਲੀ ਵਿਚ, ਦਿੱਸੇ ਸਰਦਾਰ ਕੋਈ ਨਾ।"*

*ਮਰ ਚੁੱਕੀ ਜ਼ਮੀਰ ਸੀ ਹਾਕਮਾਂ ਦੀ,*

*੨੪੮, ਅਰਬਨ ਅਸਟੇਟ, ਫੇਸ-੧, ਫੋਕਲ ਪੁਆਇੰਟ, ਲੁਧਿਆਣਾ-੧ ਮੋ: +੯੧੯੮੭੨੬-੦੯੯੨੧

*ਦੰਗੇ ਕਹੀ ਜਾਂਦੇ , ਕਤਲ-ਏ-ਆਮ ਕਰ ਕੇ।*
*ਸਿਹਰਾ ਦੇਸ਼ ਭਗਤੀ ਦਾ, ਆਪਣੇ ਸਿਰ ਬੰਨ੍ਹਦੇ,*
*ਅਣਖੀ ਕੌਮ ਨੂੰ, ਸਭ ਬਦਨਾਮ ਕਰ ਕੇ।*
*ਲੀਡਰ ਕਹਿੰਦੇ , ਚੁਰਾਸੀ 'ਚ ਜੋ ਹੋਇਆ,*
*ਉਸ ਹੋਏ ਨੂੰ, ਕੌਮ ਭੁਲਾ ਦੇਵੇ।*
*ਅਸੀਂ ਆਖਦੇ ਹਾਂ, ਸਾਡੇ ਕਾਤਲਾਂ ਨੂੰ,*
*ਅਦਾਲਤ ਸੱਚੀ ਤਾਂ, ਫਾਂਸੀ ਲਾ ਦੇਵੇ।*
*ਅਸੀਂ ਕਿਸੇ ਤੋਂ, ਨਹੀਂ ਖੈਰਾਤ ਮੰਗੀ, ।*
*ਨਿਆਂ ਮੰਗਦੇ ਹਾਂ, ਬਣਦੀ ਸਜ਼ਾ ਦੇਵੇ।*
*ਕੀਤੀਆਂ ਵਤਨ ਲਈ, ਵੇਖੇ ਕੁਰਬਾਨੀਆਂ ਨੂੰ,*
*ਵਤਨ ਪ੍ਰਸਤੀ ਨਾ, ਸਾਡੀ ਭੁਲਾ ਦੇਵੇ।*

*ਸਾਡੇ ਲਹੂ ਬਿਨ, ਤੇਰਾ ਹਰ ਜਸ਼ਨ ਫਿੱਕਾ,*
*ਜਿੰਨੇ ਮਰਜ਼ੀ ਤੂੰ, ਰਾਜ ਦਰਬਾਰ ਲਾ ਲੈ।*
*ਦਾਗ ਮੱਥੇ ਤੋਂ, ਕਤਲਾਂ ਦੇ ਨਹੀਂ ਮਿਟਣੇ,*
*ਜੱਜ ਜਿੰਨੇ ਮਰਜ਼ੀ, ਵਫਾਦਾਰ ਲਾ ਲੈ।*

*ਰਹਿਣੇ ਜ਼ਖ਼ਮ, ਚੁਰਾਸੀ ਦੇ ਸਦਾ ਅੱਲੇ,*
*ਸਿੱਖ ਕੌਮ ਲਈ, ਬਣੇ ਨਾਸੂਰ ਨੇ ਜੋ।*
*ਧੀਆਂ ਪੁੱਤ ਮਾਪੇ, ਜੀਊਂਦੇ ਸਭ ਰਿਸ਼ਤੇ,*
*ਹੋ ਗਏ ਅੱਖੀਆਂ ਤੋਂ, ਭਾਵੇਂ ਦੂਰ ਨੇ ਜੋ।*
*ਲਹੂ ਲੁਹਾਨ ਸੜਕਾਂ, ਭਾਂਬੜ ਅੱਗ ਦੇ ਵੀ,*
*ਚਿਹਰੇ ਜਾਲਮਾਂ ਦੇ, ਬੜੇ ਕਰੂਰ ਨੇ ਜੋ।*
*ਏਹ ਤਖਤ ਇਕ ਦਿਨ, ਤੇਰਾ ਬਣੂ ਤਖਤਾ,*
*ਜਲਦੀ ਲੱਥ ਜਾਣੇ, ਚੜ੍ਹੇ ਸਰੂਰ ਨੇ ਜੋ।*

*ਅੱਗ ਨਫ਼ਰਤ ਦੀ, ਵਿਚ ਜੋ ਸੜੇ ਜ਼ਿੰਦਾ,*
*ਯਾਦ ਉਨ੍ਹਾਂ ਦਾ, ਫਿਰ ਇਤਿਹਾਸ ਕਰੀਏ।*
*ਸ਼ਾਂਤੀ ਰੂਹ ਨੂੰ ਚਰਨੀਂ ਨਿਵਾਸ ਬਖਸ਼ੀਂ,*
*'ਕੋਮਲ' ਗੁਰੂ ਅੱਗੇ, ਏਹੋ ਅਰਦਾਸ ਕਰੀਏ।*

■

## ਜ਼ਿਲ੍ਹਾ ਜਲੰਧਰ ਵਿਖੇ ਗੁਰਮਤਿ ਕੈਂਪ

ਬੀਬੀ ਤ੍ਰਿਲੋਚਨ ਕੌਰ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਗੁਰਦੁਆਰਾ ਸਾਹਿਬ ਸ੍ਰੀ ਗੁਰੂ ਸਿੰਘ ਸਭਾ, ਸਿਕੰਦਰਪੁਰ, ਤਹਿਸੀਲ ਆਦਮਪੁਰ, ਜ਼ਿਲ੍ਹਾ ਜਲੰਧਰ ਵਿਖੇ ੧੫ ਜੂਨ, ੨੦੧੭ ਨੂੰ ਗੁਰਮਤਿ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ਸ਼ਾਮਲ ਹੋਣ ਵਾਲੇ ਬੱਚਿਆਂ ਨੂੰ ਭਾਈ ਜਸਵਿੰਦਰ ਸਿੰਘ ਪ੍ਰਚਾਰਕ, ਭਾਈ ਸਤਨਾਮ ਸਿੰਘ, ਗ੍ਰੰਥੀ, ਗੁਰਦੁਆਰਾ ਸਾਹਿਬ ਸ੍ਰੀ ਗੁਰੂ ਸਿੰਘ ਸਭਾ ਵੱਲੋਂ ਗੁਰਮਤਿ ਦੀ ਜਾਣਕਾਰੀ ਦਿੱਤੀ ਗਈ। ਇਸ ਮੌਕੇ ਬੱਚਿਆਂ ਦਾ ਗੁਰਮਤਿ ਪ੍ਰਸ਼ਨੋਤਰੀ ਮੁਕਾਬਲਾ ਵੀ ਕਰਵਾਇਆ ਗਿਆ। ਕੈਂਪ ਵਿਚ ਭਾਗ ਲੈਣ ਵਾਲੇ ਬੱਚਿਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਵਿਸ਼ੇਸ਼ ਰੂਪ 'ਚ ਸਨਮਾਨਿਤ ਕੀਤਾ ਗਿਆ।

# ਅੱਖਾਂ ਮੀਟਿਆਂ ਨਹੀਂ ਸਰਨਾ

-ਸ. ਰਣਜੀਤ ਸਿੰਘ*

*ਮਨੁੱਖ :-* *ਵੇਖਾਂ ਜਦ ਅੰਬਰੀਂ ਉੱਡਦਿਆਂ ਨੂੰ, ਮਰਜ਼ੀ ਨਾਲ ਚੋਗਾ ਚੁਗਦਿਆਂ ਨੂੰ,*
*ਥੋਨੂੰ ਥਾਨ-ਥਨੰਤਰ ਪੁੱਜਦਿਆਂ ਨੂੰ, ਖ਼ੁੱਲ੍ਹਾ ਜਿੰਦਾ ਹੁੰਦਾ।*
*ਕਾਸ਼! ਪਰਿੰਦਿਓ ਮੈਂ ਵੀ ਇਕ ਪਰਿੰਦਾ ਹੁੰਦਾ।*

*ਪਰਿੰਦੇ :-* *ਸਾਨੂੰ ਵੀ ਮੁਸ਼ਕਲਾਂ ਬੜੀਆਂ ਨੇ, ਸੌ ਆਉਂਦੀਆਂ ਨ੍ਹੇਰੀਆਂ ਝੜੀਆਂ ਨੇ,*
*ਇਕ ਥੋੜੀਆਂ ਵੀ ਗੜਬੜੀਆਂ ਨੇ, ਸਾਨੂੰ ਪਾ ਲਿਆ ਫੰਧਾ,*
*ਕਾਸ਼! ਦਰਦ ਤੁਸੀਂ ਸਾਡਾ ਵੀ ਕਦੇ ਸਮਝਿਆ ਹੁੰਦਾ।*

*ਮਨੁੱਖ :-* *ਜਦ ਮੋਰ ਪੈਲ ਪਾਉਂਦਾ ਹੋਵੇ, ਕਾਲਾ ਸ਼ਾਹ ਬਣ ਆਉਂਦਾ ਹੋਵੇ,*
*ਜਦ ਧਰਤੀ ਨੂੰ ਭਿਉਂਦਾ ਹੋਵੇ, ਚਾਅ ਚੜ੍ਹੇ ਕੀ ਦੱਸਾਂ?*
*ਕਾਸ਼! ਬੱਦਲਾਂ ਵਾਂਗ ਬੱਦਲ ਬਣ ਮੈਂ ਵੀ ਵੱਸਾਂ।*

*ਬੱਦਲ :-* *ਜ਼ਹਿਰੀਲੀਆਂ ਗੈਸਾਂ ਨਾਲ ਭਰੇ, ਧੂਏਂ ਨੇ ਕਾਲੇ ਧੂਤ ਕਰੇ,*
*ਟੁੱਟ ਕੇ ਹੋ ਜਾਣ ਨਾ ਕਿਤੇ ਪਰ੍ਹੇ, ਸਾਹਾਂ ਦੀਆਂ ਤਣੀਆਂ,*
*ਰੋਈਏ ਥੋੜੀ ਜਾਨ ਨੂੰ ਪਾ ਹੰਝੂਆਂ ਦੀਆਂ ਕਣੀਆਂ।*

*ਮਨੁੱਖ :-* *ਕਰਦੀ ਅਠਖੇਲੀਆਂ ਰਹਿਨੀ ਏਂ, ਹੈਂ, ਪਰ ਨਜ਼ਰੀਂ ਨਹੀਓਂ ਪੈਨੀ ਏਂ*
*ਬਿਨ ਖੰਭਾਂ ਤੋਂ ਉੱਡ ਲੈਨੀ ਏਂ, ਸੰਭਵ ਕਿੰਝ ਹੁੰਦਾ?*
*ਕਾਸ਼! ਹਵਾਏ ਮੇਰਾ ਵੀ ਜੀਵਨ ਇੰਜ ਹੁੰਦਾ।*

*ਹਵਾ :-* *ਤੂੰ ਵੇਖ ਨਜ਼ਰੀਏ ਮੇਰੇ ਤੋਂ, ਆਉਂਦੀ ਸੜਿਆਂਧ ਚੁਫੇਰੇ ਤੋਂ,*
*ਮੈਂ ਤਾਂ ਵਾਂਝੀ ਚੰਗੇ ਬਸੇਰੇ ਤੋਂ, ਤੈਨੂੰ ਲੱਗਾਂ ਮਟਕਦੀ,*
*ਮੈਂ ਤਾਂ ਮਨਭਾਉਂਦੀ ਥਾਂ ਲੱਭਣ ਲਈ ਫਿਰਾਂ ਭਟਕਦੀ।*

*ਮਨੁੱਖ :-* *ਠੰਢਕ ਤੇਰੀ ਜਗ ਮਾਣ ਰਿਹਾ, ਸਭ ਨੂੰ ਦੇ ਜੀਵਨ ਪ੍ਰਾਣ ਰਿਹਾ,*
*ਕਲਕਲ ਦੀ ਧੁਨ ਵਿਚ ਗਾਣ ਰਿਹਾ, ਗਾ ਮਿੱਠਾ-ਮਿੱਠਾ,*
*ਪਾਣੀ, ਭਾਫ, ਬਰਫ, ਤਿੰਨ-ਤਿੰਨ ਸ਼ਕਲਾਂ ਵਿਚ ਡਿੱਠਾ,*
*ਤੂੰ ਚੀਜ਼ ਇੱਕੋ ਪਰ ਤੈਨੂੰ ਤਿੰਨ ਚਿਹਰਿਆਂ ਵਿਚ ਡਿੱਠਾ।*

*ਪਾਣੀ :-* *ਮੈਂ ਰਹਿ ਗਿਆ ਥੋਨੂੰ ਪਿੱਟ-ਪਿੱਟ ਕੇ, ਲੰਘਦੇ ਓ ਗੰਦ-ਪਿੱਲ ਸਿੱਟ ਸਿੱਟ ਕੇ,*
*ਜ਼ਹਿਰਾਂ ਨੇ ਮੈਨੂੰ ਭਿੱਟ-ਭਿੱਟ ਕੇ, ਰੋਗੀ ਕਰ ਛੱਡਿਆ,*
*ਤੁਸੀਂ ਜਲੂਸ ਮੇਰੀਆਂ ਸਭ ਸ਼ਕਲਾਂ ਦਾ ਕੱਢਿਆ।*

*ਮਨੁੱਖ :-* *ਗੁਰਬਾਣੀ ਨੇ ਉਚਿਆਇਆ ਹੈ, ਤੈਨੂੰ ਮਾਤ ਆਖ ਬੁਲਾਇਆ ਹੈ,*

*ਪਿੰਡ ਤੇ ਡਾਕ. ਕੋਠਾ (੨-ਬੀ), ਤਹਿ: ਤੇ ਜ਼ਿਲ੍ਹਾ ਸ੍ਰੀ ਗੰਗਾਨਗਰ-੩੩੫੯੦੧; (ਰਾਜਸਥਾਨ) ਮੋ: +੯੧੭੭੪੨੮-੭੩੯੨੨

*ਤੇਰੇ ਗੁਣਾਂ ਨੂੰ ਸਭ ਨੇ ਗਾਇਆ ਹੈ, ਤੇਰੀ ਦੇਖ ਤਪੱਸਿਆ,*
*ਲਿਖ-ਬੋਲ ਕੇ ਤੇਰੀ ਮਹਿਮਾ ਨੂੰ ਜਾਂਦਾ ਨਹੀਂ ਦੱਸਿਆ।*

*ਧਰਤੀ :- ਸਭ ਜਾਣਦਿਆਂ ਹੋਇਆਂ ਵੀ ਕਿਉਂ? ਇਉਂ ਕਰਦੇ ਮੈਨੂੰ ਠਿੱਚ ਹੋ,*
*ਨਿੱਤ ਨਵੇਂ ਜ਼ਹਿਰ ਨਾਲ ਦਿੰਦੇ ਭਿਉਂ, ਤੁਸੀਂ ਮਾਂ ਦਾ ਜੁੱਸਾ,*
*ਹਾੜਾ ਵੇ ਪੁੱਤਰੋ! ਹੁਣ ਤਾਂ ਛੱਡ ਵੀ ਦਿਓ ਗੁੱਸਾ।*

*ਮਨੁੱਖ :- ਇੱਕ ਥਾਂ 'ਤੇ ਖੜ੍ਹੇ ਖੜ੍ਹੋਇਆਂ ਨੂੰ, ਮਸਤੀ 'ਚ ਝੂਮਦੇ ਹੋਇਆਂ ਨੂੰ,*
*ਵੇਖਾਂ ਨਿੱਤ ਨਵੇਂ ਨਰੋਇਆਂ ਨੂੰ, ਦਿਲ ਏਹੀਓ ਕਹਿੰਦਾ,*
*ਕਾਸ਼! ਦਰੱਖ਼ਤਾਂ ਵਾਂਗ ਦਿਲੋਂ ਮੈਂ ਵੀ ਹੱਸ ਲੈਂਦਾ।*

*ਦਰੱਖ਼ਤ :- ਇਹ ਹਾਸੇ ਤਾਂ ਹਨ ਥੋੜ ਚਿਰੇ, ਅਸੀਂ ਮੌਤ ਦੇ ਘੇਰੇ ਖੜ੍ਹੇ ਘਿਰੇ,*
*ਕਦ ਆਰੀ ਧੌਣ 'ਤੇ ਆਣ ਫਿਰੇ, ਕਰ ਦੇਵੇ ਗਿੱਟੀਆਂ,*
*ਕਿਉਂ ਸਦਦੇ ਓ ਮੌਤ ਆਪਣੀ ਪਾ-ਪਾ ਕੇ ਚਿੱਠੀਆਂ।*

*ਮਨੁੱਖ :- ਦੂਰੋਂ ਹੀ ਨਜ਼ਰੀਂ ਪੈਂਦੀ ਐ, ਚੋਟੀ ਅੰਬਰ ਨਾਲ ਖਹਿੰਦੀ ਐ,*
*ਜਦ ਆਣ ਮੁਸੀਬਤ ਪੈਂਦੀ ਐ, ਖੜ੍ਹਦੇ ਹਿੱਕ ਤਣ ਕੇ,*
*ਕਾਸ਼! ਪਰਬਤਾਂ ਵਾਂਗ ਮੈਂ ਰਹਿੰਦਾ ਹਿੰਮਤੀ ਬਣ ਕੇ।*

*ਪਰਬਤ :- ਜੋ ਵਾਪਰ ਰਿਹੈ ਅਸੀਂ ਵੇਖ ਰਹੇ, ਤੁਸੀਂ ਧਾਰ ਹੈਵਾਨੀ ਭੇਖ ਰਹੇ,*
*ਕਿਉਂ ਕਰ ਇਹ ਖੋਖਲਾ ਦੇਸ ਰਹੇ, ਧਾਂਧਲੀਆਂ ਕਰ ਕੇ,*
*ਥੋਡੇ ਕਰਤਬ ਦੇਖ ਅਸੀਂ ਵੀ ਕੰਬ ਜਾਈਏ ਡਰ ਕੇ।*

*ਸਿੱਟਾ :- ਰਣਜੀਤ ਸਿੰਘ ਤੈਨੂੰ ਬਤਲਾਵਾਂ, ਦਰਪੇਸ਼ ਗੰਭੀਰ ਸਮੱਸਿਆਵਾਂ,*
*ਸਾਰਾ ਵਾਤਾਵਰਨ ਮਾਰੇ ਧਾਹਾਂ, ਪੈਣੈ ਕੁਝ ਕਰਨਾ,*
*ਹੁਣ ਇੰਜ ਕਬੂਤਰ ਵਾਂਗ ਅੱਖਾਂ ਮੀਟਿਆਂ ਨਹੀਂ ਸਰਨਾ।*

■

## ਧਾਰੀਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਵਿੰਦਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਵਿਰਸਾ ਸੰਭਾਲ ਅਤੇ ਅੰਮ੍ਰਿਤ ਛਕੋ ਸਿੰਘ-ਸਜੋ ਲਹਿਰ ਦੇ ਤਹਿਤ ਪਿੰਡ ਜਾਪੂਵਾਲ, ਧਾਰੀਵਾਲ (ਗੁਰਦਾਸਪੁਰ) ਵਿਖੇ ੩੧ ਜੁਲਾਈ, ੨੦੧੭ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਦੌਰਾਨ ੬੨ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਨੂੰਹ ਲੱਭ ਕੇ ਕਿੱਥੋਂ ਲਿਆਉਗੇ ਤੁਸੀਂ

-ਡਾ. ਰਮਨਦੀਪ ਸਿੰਘ ਦੀਪ*

*ਹੋਈ ਜ਼ੁਲਮ ਦੀ ਦੇਖੋ ਇੰਤਹਾ ਏਨੀ,*
*ਧੀ ਜੰਮਣ ਤੋਂ ਕਰਨ ਇਨਕਾਰ ਲੋਕੀਂ।*
*ਪਤਾ ਲੱਗ ਜਾਏ ਜੇ ਗਰਭ 'ਚ ਹੈ ਲੜਕੀ,*
*ਗਰਭ ਅੰਦਰ ਹੀ ਦੇਂਦੇ ਨੇ ਮਾਰ ਲੋਕੀਂ।*
*ਬਿਨਾਂ ਲੜਕੀ ਤੋਂ ਵੰਸ਼ ਚਲਾਉਣਾ ਚਾਹੁੰਦੇ,*
*ਭਰੂਣ ਟੈਸਟ ਨੂੰ ਰਹਿਣ ਤਿਆਰ ਲੋਕੀਂ*
*ਜੇਕਰ ਲੜਕੀ ਹੀ ਵੰਸ਼ 'ਚ ਨਾ ਹੋਈ ਪੈਦਾ,*
*ਚਲੇ ਵੰਸ਼ ਕਿਵੇਂ? ਨਾ ਕਰਨ ਵਿਚਾਰ ਲੋਕੀਂ।*
*ਜਦੋਂ ਕਿਸੇ ਘਰ ਧੀ ਦਾ ਜਨਮ ਹੁੰਦਾ,*
*ਚਿਹਰਾ ਉਨ੍ਹਾਂ ਦਾ ਕਿਉਂ ਮੁਰਝਾ ਜਾਂਦਾ?*
*ਜਿਵੇਂ ਡਿੱਗ ਗਿਆ ਕੋਈ ਪਹਾੜ ਹੋਵੇ,*
*ਸਾਰਾ ਪਰਵਾਰ ਹੀ ਹੌਂਸਲਾ ਢਾਹ ਜਾਂਦਾ।*
*ਪਰ ਇਹ ਕਦੇ ਵੀ ਕਿਸੇ ਨੇ ਸੋਚਿਆ ਨਹੀਂ,*
*ਕਿ ਇਸਤਰੀ ਜਨਮਦਾਤੀ ਸਾਰੇ ਜਹਾਨ ਦੀ ਏ।*
*ਅਣਜੰਮੀਆਂ ਹੀ ਗਰਭ 'ਚ ਮਾਰ ਦੇਣਾ,*
*ਇਹ ਤਾਂ ਨਿਰੀ ਹੀ ਮੱਤ ਸ਼ੈਤਾਨ ਦੀ ਏ।*
*ਭੁੱਲ ਗਏ ਨੇ ਇਹ ਤਾਂ ਉਹ ਕੁੱਖ ਹੈ,*
*ਜਿਨ੍ਹੇਂ ਯੋਧੇ ਬਲਵਾਨਾਂ ਨੂੰ ਜਨਮ ਦਿੱਤਾ।*
*ਰੱਖਿਆ ਦੇਸ਼ ਦੀ ਕੀਤੀ ਜਿਨ੍ਹਾਂ ਸੂਰਬੀਰਾਂ,*
*ਅਜਿਹੇ ਸਿਰਲੱਥ ਜਵਾਨਾਂ ਨੂੰ ਜਨਮ ਦਿੱਤਾ।*
*ਇਕ ਸਮਾਂ ਪਹਿਲਾਂ ਵੀ ਆਇਆ ਸੀ ਅਜਿਹਾ,*
*ਬਾਬੇ ਨਾਨਕ ਨੇ ਮਾਰੀ ਸੀ ਹਾਅ ਉਦੋਂ,*
*ਇਹ ਤਾਂ ਰਾਜਿਆਂ ਤਾਂਈਂ ਜਨਮ ਦੇਵੇ,*
*ਨਾਅਰਾ ਹੱਕ ਵਿਚ ਲਾਇਆ ਸੀ ਤਾਂ ਉਦੋਂ।*
*ਹੱਕ ਖੋਹ ਕੇ ਧੀ ਤੋਂ ਲੋਰੀਆਂ ਦਾ,*
*ਭਲਾ ਆਪਣਾ ਕਿਵੇਂ ਮਨਾਉਗੇ ਤੁਸੀਂ?*
*ਭੈਣ ਭਾਈ ਦਾ ਰਿਸ਼ਤਾ ਖ਼ਤਮ ਹੋ ਜਾਊ,*
*ਨੂੰਹ ਲੱਭ ਕੇ ਕਿੱਥੋਂ ਲਿਆਉਗੇ ਤੁਸੀਂ?*
*ਜਿੰਦ ਮਾਸੂਮ 'ਤੇ ਜ਼ਰਾ ਕੁ ਤਰਸ ਕਰੋ,*
*ਐਵੇਂ ਬਹੁਤਾ ਨਾ ਜ਼ੁਲਮ ਕਮਾਓ ਲੋਕੋ!*
*ਜਿਹੜੀ ਕੁੱਖ ਦੇ ਵਿਚ ਹੁਣ ਆ ਗਈ ਏ,*
*ਉਸ ਨੂੰ ਜੀਵਨ ਦਾ ਪੰਧ ਦਿਖਾਓ ਲੋਕੋ!*
*ਧੀ ਧਿਆਣੀ ਦੇ ਐਵੇਂ ਨਾ ਬਣੋ ਦੁਸ਼ਮਣ,*
*ਆਖ਼ਿਰ ਧੀ ਹੀ ਵੇਲਾ ਸੰਭਾਲਦੀ ਏ!*
*ਪੁੱਤਰ ਓੜਕ ਨੂੰ ਮੂੰਹ ਹੈ ਫੇਰ ਲੈਂਦਾ,*
*ਪਰ ਧੀ ਕਦੇ ਨਾ ਸੇਵਾ ਤੋਂ ਹਾਰਦੀ ਏ!*
*ਔਸਤ ਕੁੜੀਆਂ ਦੀ ਮੁੰਡਿਆਂ ਤੋਂ ਘੱਟ ਰਹਿ ਗਈ,*
*ਪਰ ਹਰ ਕੰਮ ਵਿਚ ਇਸਤਰੀ ਅਗਾਂਹ ਰਹਿੰਦੀ,*
*ਕੰਮ ਕਰਦੀ ਮੋਢੇ ਨਾਲ ਜੋੜ ਮੋਢਾ,*
*ਫਿਰ ਵੀ ਪੁੱਤਰਾਂ 'ਤੇ ਕਿਉਂ ਨਿਗਾਹ ਰਹਿੰਦੀ?*
*ਜੇਕਰ ਇਸ ਰੁਝਾਨ ਨੂੰ ਬਦਲਿਆ ਨਾ,*
*ਤਾਂ ਫਿਰ ਸਮਾਂ ਇਕ ਦਿਨ ਐਸਾ ਆ ਜਾਣਾ,*
*ਨਾ ਹੀ ਮਾਂ ਰਹਿਣੀ ਨਾ ਹੀ ਭੈਣ ਰਹਿਣੀ,*
*ਮਨੁੱਖੀ ਨਸਲ ਨੇ ਮੁੱਕ ਮੁਕਾ ਜਾਣਾ।*
*ਇੱਜ਼ਤ ਇਸਤਰੀ ਦੀ ਕਰੋ ਬਹਾਲ ਫਿਰ ਤੋਂ,*
*ਕਰੋ ਸਾਇੰਸ ਦਾ ਨਾ ਦੁਰਉਪਯੋਗ ਲੋਕੋ!*
*ਭਰੂਣ ਟੈਸਟ ਨੂੰ "ਦੀਪ" ਪਾਬੰਦ ਕਰ ਕੇ,*
*ਨਰੋਏ ਸਮਾਜ ਨੂੰ ਦੇਵੋ ਸਹਿਯੋਗ ਲੋਕੋ!*
*ਨਰੋਏ ਸਮਾਜ ਨੂੰ ਦੇਵੋ ਸਹਿਯੋਗ ਲੋਕੋ!*

■

*ਦੀਪ ਹੋਮਿਓ ਕਲੀਨਿਕ, ਕਾਹਨੂੰਵਾਨ ਰੋਡ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ; ਮੋ: +੯੧੯੮੧੪੧-੮੧੮੩੮

## ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸ. ਜਗਮੀਤ ਸਿੰਘ ਨੂੰ ਕੈਨੇਡਾ 'ਚ ਐਨ.ਡੀ.ਪੀ. ਦਾ ਆਗੂ ਬਣਨ 'ਤੇ ਦਿੱਤੀ ਵਧਾਈ

ਸ੍ਰੀ ਅੰਮ੍ਰਿਤਸਰ ਸਾਹਿਬ, ੨ ਅਕਤੂਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸ. ਜਗਮੀਤ ਸਿੰਘ ਨੂੰ ਕੈਨੇਡਾ ਵਿਚ ਨਿਊ ਡੈਮੋਕਰੇਟਿਕ ਪਾਰਟੀ (ਐਨ.ਡੀ.ਪੀ.) ਦੇ ਆਗੂ ਲਈ ਹੋਈ ਵੋਟਿੰਗ ਵਿਚ ਸਭ ਤੋਂ ਵੱਧ ਵੋਟਾਂ ਹਾਸਲ ਕਰ ਕੇ ਪਾਰਟੀ ਆਗੂ ਬਣਨ 'ਤੇ ਵਧਾਈ ਦਿੱਤੀ ਹੈ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਖੁਸ਼ੀ ਜ਼ਾਹਰ ਕਰਦਿਆਂ ਕਿਹਾ ਕਿ ਸ. ਜਗਮੀਤ ਸਿੰਘ ਇਸ ਅਹੁਦੇ ਉੱਪਰ ਪਹੁੰਚਣ ਵਾਲੇ ਪਹਿਲੇ ਅੰਮ੍ਰਿਤਧਾਰੀ ਸਿੱਖ ਹਨ, ਜਿਨ੍ਹਾਂ ਦੀ ਜਿੱਤ ਨਾਲ ਇਕ ਵਾਰ ਫਿਰ ਸਿੱਖ ਕੌਮ ਦਾ ਨਾਮ ਵਿਸ਼ਵ ਪੱਧਰ 'ਤੇ ਚਮਕਿਆ ਹੈ। ਉਨ੍ਹਾਂ ਕਿਹਾ ਕਿ ਸ. ਜਗਮੀਤ ਸਿੰਘ ਨੇ ਆਪਣੀ ਮਿਹਨਤ, ਲਗਨ ਤੇ ਇਮਾਨਦਾਰੀ ਨਾਲ ਕੈਨੇਡੀਅਨ ਲੋਕਾਂ ਦਾ ਵਿਸ਼ਵਾਸ ਜਿੱਤਿਆ ਹੈ ਅਤੇ ਉਨ੍ਹਾਂ ਦੀ ਇਹ ਜਿੱਤ ਇਤਿਹਾਸਿਕ ਜਿੱਤ ਹੈ। ਉਨ੍ਹਾਂ ਕਿਹਾ ਕਿ ਇਸ ਤੋਂ ਵੀ ਹੋਰ ਖੁਸ਼ੀ ਦੀ ਗੱਲ ਇਹ ਹੈ ਕਿ ਸ. ਜਗਮੀਤ ਸਿੰਘ ਉੱਘੇ ਅਜ਼ਾਦੀ ਘੁਲਾਟੀਏ ਅਤੇ ਰਿਆਸਤੀ ਪਰਜਾਮੰਡਲ ਦੇ ਮੋਢੀ ਸ਼ਹੀਦ ਸ. ਸੇਵਾ ਸਿੰਘ ਠੀਕਰੀਵਾਲਾ ਦੇ ਪੜਪੋਤਰੇ ਹਨ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਸ. ਜਗਮੀਤ ਸਿੰਘ ਅੱਜ ਦੀ ਨੌਜਵਾਨ ਪੀੜ੍ਹੀ ਦੇ ਸਿੱਖੀ ਸਰੂਪ ਵਿਚ ਅੱਗੇ ਵਧਣ ਲਈ ਪ੍ਰੇਰਨਾ ਸਰੋਤ ਵਜੋਂ ਸਾਹਮਣੇ ਆਏ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਿੱਖ ਜਿਸ ਵੀ ਦੇਸ਼ ਵਿਚ ਗਏ ਉੱਥੇ ਆਪਣੀ ਕਾਬਲੀਅਤ ਨਾਲ ਉੱਚ ਅਹੁਦਿਆਂ ਤਕ ਪਹੁੰਚੇ ਹਨ। ਉਨ੍ਹਾਂ ਕਿਹਾ ਕਿ ਦੇਸ਼ ਵਿਦੇਸ਼ ਅੰਦਰ ਵੱਖ-ਵੱਖ ਖੇਤਰਾਂ ਵਿਚ ਸਿੱਖਾਂ ਨੇ ਨਾਮਣਾ ਖੱਟਿਆ ਹੈ। ਭਾਵੇਂ ਉਹ ਸੇਵਾ ਦਾ ਖੇਤਰ ਹੋਵੇ, ਪ੍ਰਸ਼ਾਸਨਿਕ ਜਾਂ ਵਪਾਰਕ ਖੇਤਰ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਸਿੱਖਾਂ ਨੇ ਵੱਖ-ਵੱਖ ਮੁਲਕਾਂ ਵਿਚ ਸਰਕਾਰਾਂ ਅੰਦਰ ਸਤਿਕਾਰਤ ਅਹੁਦੇ ਹਾਸਲ ਕੀਤੇ ਹਨ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸ. ਜਗਮੀਤ ਸਿੰਘ ਦੀ ਇਸ ਪ੍ਰਾਪਤੀ 'ਤੇ ਖੁਸ਼ੀ ਪ੍ਰਗਟ ਕਰਦਿਆਂ ਉਨ੍ਹਾਂ ਦੇ ਕੈਨੇਡਾ ਦੇ ਪ੍ਰਧਾਨ ਮੰਤਰੀ ਬਣਨ ਦੀ ਆਸ ਵੀ ਪ੍ਰਗਟਾਈ।

## ਬੰਦੀ ਛੋੜ ਦਿਵਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਵੱਲੋਂ ਕੌਮ ਦੇ ਨਾਂ ਸੰਦੇਸ਼

ਸ੍ਰੀ ਅੰਮ੍ਰਿਤਸਰ ਸਾਹਿਬ, ੧੯ ਅਕਤੂਬਰ: ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬੰਦੀ ਛੋੜ ਦਿਵਸ ਮੌਕੇ ਮਨੁੱਖਤਾ ਦੇ ਅਧਿਆਤਮਕ ਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉਢੀ ਤੋਂ ਸ੍ਰੀ ਅਕਾਲ

ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਜਿੱਥੇ ਕੌਮ ਦੇ ਨਾਂ ਸੰਦੇਸ਼ ਦਿੱਤਾ, ਉੱਥੇ ਹੀ ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਦਮਦਮੀ ਟਕਸਾਲ ਦੇ ਮੁਖੀ ਗਿਆਨੀ ਹਰਨਾਮ ਸਿੰਘ ਖਾਲਸਾ ਅਤੇ ਕਥਾਵਾਚਕ ਭਾਈ ਰਣਜੀਤ ਸਿੰਘ ਗੌਹਰ ਨੇ ਵੀ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕਰਦਿਆਂ ਬੰਦੀ ਛੋੜ ਦਿਵਸ ਦੀ ਮੁਬਾਰਕਬਾਦ ਦਿੱਤੀ।

ਇਸ ਤੋਂ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਹਿੰਦੁਸਤਾਨ ਦੀ ਬੋਲੀ, ਸੱਭਿਆਚਾਰ ਅਤੇ ਰੀਤੀ-ਰਿਵਾਜ ਬਚਾਉਣ ਲਈ ਜੋ ਮਿਸ਼ਨ ਅਰੰਭਿਆ ਉਸ ਨੂੰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹੋਰ ਅੱਗੇ ਵਧਾਉਂਦਿਆਂ ਜ਼ੁਲਮ ਅਤੇ ਅਨਿਆਂ ਵਿਰੁੱਧ ਅਵਾਜ਼ ਬੁਲੰਦ ਕੀਤੀ। ਉਨ੍ਹਾਂ ਆਖਿਆ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਲੋਕਾਈ ਨੂੰ ਇਕ ਨਵੀਂ ਰੋਸ਼ਨੀ, ਨਵੇਂ ਜਜ਼ਬੇ ਅਤੇ ਨਵੇਂ ਜੋਸ਼ ਦੇ ਰੂਬਰੂ ਕੀਤਾ। ਉਨ੍ਹਾਂ ਸੰਗਤ ਨੂੰ ਅਪੀਲ ਕਰਦਿਆਂ ਕਿਹਾ ਕਿ ਧਾਰਮਿਕ, ਸਮਾਜਿਕ, ਰਾਜਨੀਤਕ, ਆਰਥਿਕ ਅਤੇ ਵਿਗਿਆਨਕ ਕ੍ਰਾਂਤੀ ਦਾ ਮੁੱਢ ਬੰਨਣ ਵਾਲੇ ਗੁਰੂ ਸਾਹਿਬਾਨ ਵੱਲੋਂ ਦਰਸਾਏ ਹੋਏ ਮਾਰਗ ਨੂੰ ਅਪਣਾਉਣਾ ਅੱਜ ਦੀ ਵੱਡੀ ਲੋੜ ਹੈ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਗੁਰੂ ਸਾਹਿਬ ਦੀ ਸ਼ਰਨ ਬੰਧਨਾਂ ਤੋਂ ਮੁਕਤੀ ਦਾ ਰਾਹ ਦਿਖਾਉਂਦੀ ਹੈ ਪਰ ਅੱਜ ਬਹੁਤ ਸਾਰੀਆਂ ਸਮਾਜਿਕ ਕੁਰੀਤੀਆਂ ਵਿਚ ਫਸ ਕੇ ਅਸੀਂ ਜੀਵਨ ਦੁਸ਼ਵਾਰੀਆਂ ਵਾਲੇ ਪਾਸੇ ਲਿਜਾ ਰਹੇ ਹਾਂ। ਉਨ੍ਹਾਂ ਕਿਹਾ ਕਿ ਅੱਜ ਪੰਥ-ਵਿਰੋਧੀ ਸ਼ਕਤੀਆਂ ਵੀ ਸਿੱਖਾਂ ਨੂੰ ਗੁਰੂ ਸਾਹਿਬਾਨ ਦੇ ਮਿਸ਼ਨ ਤੋਂ ਭਟਕਾਉਣ ਦਾ ਜਤਨ ਕਰ ਰਹੀਆਂ ਹਨ, ਜਿਨ੍ਹਾਂ ਤੋਂ ਸੁਚੇਤ ਹੋਣਾ ਪਵੇਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਪੰਥ ਨੂੰ ਦਰਪੇਸ਼ ਸਮੱਸਿਆਵਾਂ ਤੇ ਚੁਣੌਤੀਆਂ ਨੂੰ ਸਮਝਣ ਲਈ ਇਕਜੁੱਟ ਹੋਈਏ ਤਾਂ ਜੋ ਸਾਡਾ ਨਿਆਰੀ ਪਛਾਣ ਬਰਕਰਾਰ ਰਹਿ ਸਕੇ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਦਮਦਮੀ ਟਕਸਾਲ ਦੇ ਮੁਖੀ ਗਿਆਨੀ ਹਰਨਾਮ ਸਿੰਘ ਖ਼ਾਲਸਾ ਅਤੇ ਕਥਾਵਾਚਕ ਗਿਆਨੀ ਰਣਜੀਤ ਸਿੰਘ ਗੌਹਰ ਨੇ ਜਿੱਥੇ ਬੰਦੀ ਛੋੜ ਦਿਵਸ ਦੀ ਇਤਿਹਾਸਿਕ ਮਹੱਤਤਾ ਨੂੰ ਉਜਾਗਰ ਕੀਤਾ, ਉੱਥੇ ਹੀ ਵਰਤਮਾਨ ਪ੍ਰਸੰਗ ਵਿਚ ਸਮੁੱਚੀ ਸਿੱਖ ਕੌਮ ਨੂੰ ਸਵੈ-ਮੰਥਨ ਵਿਧੀ ਦੁਆਰਾ ਕੌਮ ਦੀ ਚੜ੍ਹਦੀ ਕਲਾ ਲਈ ਯਤਨਸ਼ੀਲ ਹੋਣ ਦੀ ਅਪੀਲ ਵੀ ਕੀਤੀ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜਨਰਲ ਸਕੱਤਰ ਭਾਈ ਅਮਰਜੀਤ ਸਿੰਘ, ਅੰਤ੍ਰਿੰਗ ਕਮੇਟੀ ਮੈਂਬਰ ਭਾਈ ਰਾਮ ਸਿੰਘ ਅਤੇ ਸ. ਸੁਰਜੀਤ ਸਿੰਘ ਭਿੱਟੇਵੱਡ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਬਾਵਾ ਸਿੰਘ

ਗੁਮਾਨਪੁਰਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਜਗਸੀਰ ਸਿੰਘ ਮਾਂਗੇਆਣਾ, ਸਕੱਤਰ ਡਾ. ਰੂਪ ਸਿੰਘ, ਸ. ਅਵਤਾਰ ਸਿੰਘ ਸੈਂਪਲਾ, ਸ. ਮਨਜੀਤ ਸਿੰਘ, ਸ. ਸੁਲੱਖਣ ਸਿੰਘ ਭੰਗਾਲੀ, ਮੈਨੇਜਰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਾਰ ਸਿੱਖ ਬੁੱਧੀਜੀਵੀਆਂ ਨੂੰ 'ਭਾਈ ਗੁਰਦਾਸ ਸਿੱਖ ਬੁੱਧੀਜੀਵੀ ਅਵਾਰਡ-੨੦੧੭' ਨਾਲ ਸਨਮਾਨਿਤ

ਪਟਿਆਲਾ, ੨੩ ਅਕਤੂਬਰ: ਖਾਲਸਾ ਕਾਲਜ ਪਟਿਆਲਾ ਦੇ ਭਾਈ ਨੰਦ ਲਾਲ ਆਡੀਟੋਰੀਅਮ ਵਿਖੇ ਪੋਸਟ ਗਰੈਜੂਏਟ ਪੰਜਾਬੀ ਵਿਭਾਗ ਤੇ ਗੁਰਮਤਿ ਸੁਸਾਇਟੀ ਦੇ ਸਹਿਯੋਗ ਨਾਲ ਭਾਈ ਗੁਰਦਾਸ ਜੀ: ਸ਼ਖ਼ਸੀਅਤ ਤੇ ਰਚਨਾ ਵਿਸ਼ੇ 'ਤੇ ਰਾਸ਼ਟਰੀ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸਿੰਘ ਸਾਹਿਬ ਗਿ. ਹਰਪ੍ਰੀਤ ਸਿੰਘ, ਤਖਤ ਸ੍ਰੀ ਦਮਦਮਾ ਸਾਹਿਬ ਤੇ ਬਾਬਾ ਬੂਟਾ ਸਿੰਘ ਮੀਤ ਪ੍ਰਧਾਨ ਨੇ ਸ਼ਿਰਕਤ ਕੀਤੀ।

ਇਸ ਮੌਕੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਵੱਲੋਂ 'ਸਚਿਆਰ' ਮਨੁੱਖ ਬਣਾਉਣ ਦੇ ਮਿਸ਼ਨ ਨੂੰ ਭਾਈ ਗੁਰਦਾਸ ਜੀ ਨੇ ਅਗਾਂਹ ਤੋਰਦਿਆਂ ਆਪਣੀਆਂ ਰਚਨਾਵਾਂ ਰਾਹੀਂ ਮਨੁੱਖਤਾ ਦਾ ਮਾਰਗ-ਦਰਸ਼ਨ ਕੀਤਾ, ਜਿਸ ਤੋਂ ਸੱਚਾ ਤੇ ਸੁੱਚਾ ਜੀਵਨ ਜਿਊਣ ਦੀ ਪ੍ਰੇਰਨਾ ਮਿਲਦੀ ਹੈ। ਇਸ ਮੌਕੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਸਿੱਖ ਧਰਮ ਦੇ ਖੇਤਰ ਵਿਚ ਅਹਿਮ ਯੋਗਦਾਨ ਪਾਉਣ ਵਾਲੀਆਂ ਚਾਰ ਸਿੱਖ ਬੁੱਧੀਜੀਵੀ ਸ਼ਖ਼ਸੀਅਤਾਂ ਨੂੰ 'ਭਾਈ ਗੁਰਦਾਸ ਸਿੱਖ ਬੁੱਧੀਜੀਵੀ ਅਵਾਰਡ-੨੦੧੭' ਦੇ ਸਨਮਾਨ ਨਾਲ ਸਨਮਾਨਿਤ ਕੀਤਾ ਗਿਆ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਡਾ. ਇੰਦਰਜੀਤ ਸਿੰਘ ਗੋਗੋਆਣੀ (ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਸਾਹਿਬ), ਡਾ. ਪਰਮਵੀਰ ਸਿੰਘ (ਪੰਜਾਬੀ ਯੂਨੀਵਰਸਿਟੀ, ਪਟਿਆਲਾ), ਡਾ. ਕਿਰਨਦੀਪ ਕੌਰ (ਸ੍ਰੀ ਗੁਰੂ ਗ੍ਰੰਥ ਸਾਹਿਬ ਯੂਨੀਵਰਸਿਟੀ, ਫਤਿਹਗੜ੍ਹ ਸਾਹਿਬ), ਡਾ. ਮਨਦੀਪ ਕੌਰ (ਮਾਤਾ ਗੰਗਾ ਖਾਲਸਾ ਗਰਲਜ ਕਾਲਜ, ਮੰਜੀ ਸਾਹਿਬ ਕੋਟਾਂ) ਵੱਖ-ਵੱਖ ਸ਼ਖ਼ਸੀਅਤਾਂ ਨੂੰ ਸਨਮਾਨ ਚਿੰਨ੍ਹ ਤੇ ੫੧੦੦੦/- ਰੁਪਏ ਦੀ ਰਾਸ਼ੀ ਦੇ ਚੈੱਕ ਦੇ ਕੇ ਸਨਮਾਨਿਤ ਕੀਤਾ। ਸੈਮੀਨਾਰ ਦੌਰਾਨ ਪ੍ਰਿੰਸੀਪਲ ਡਾ. ਧਰਮਿੰਦਰ ਸਿੰਘ ਉੱਭਾ ਨੇ ਮਹਿਮਾਨਾਂ ਦਾ ਸਵਾਗਤ ਕੀਤਾ। ਇਸ ਦੌਰਾਨ ਭਾਈ ਗੁਰਦਾਸ ਜੀ ਦੀ ਸ਼ਖ਼ਸੀਅਤ ਬਾਰੇ ਡਾ. ਸਰਬਜੀਤ ਸਿੰਘ, ਵਿਦਿਆਰਥਣ ਸਿਵਲੀਨ ਕੌਰ ਅਤੇ ਸ. ਬਲਰਾਜ ਸਿੰਘ ਵੱਲੋਂ ਪਰਚੇ ਪੜ੍ਹੇ ਗਏ। ਮੰਚ ਸੰਚਾਲਨ ਡਾ. ਦਵਿੰਦਰ ਸਿੰਘ ਨੇ ਕੀਤਾ ਤੇ ਪੰਜਾਬੀ ਵਿਭਾਗ ਵੱਲੋਂ ਡਾ. ਪੁਸ਼ਪਿੰਦਰ ਕੌਰ ਨੇ ਪੁੱਜੇ ਮਹਿਮਾਨਾਂ ਦਾ ਧੰਨਵਾਦ ਕੀਤਾ। ਇਸ ਮੌਕੇ ਜਥੇਦਾਰ ਮਿੱਠੂ ਸਿੰਘ ਕਾਹਨੇਕੇ, ਜਥੇਦਾਰ ਸੁਰਜੀਤ ਸਿੰਘ ਕਾਲਾਬੂਲਾ, ਡਾ. ਰਘਵੀਰ ਸਿੰਘ, ਸ. ਸਿਮਰਜੀਤ ਸਿੰਘ ਮੀਤ ਸਕੱਤਰ, ਡਾ. ਚਮਕੌਰ ਸਿੰਘ ਅਤੇ ਨਿੱਜੀ ਸਹਾਇਕ ਭਗਵੰਤ ਸਿੰਘ ਆਦਿ ਹਾਜ਼ਰ ਸਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਬੁਤਾਲਾ ਵਿਖੇ ਗੁਰਮਤਿ ਸਮਾਗਮ

ਭਾਈ ਜਸਪਾਲ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ੯ਵੀਂ, ਬੁਤਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਲੋਕਲ ਗੁਰਦੁਆਰਾ ਸਾਹਿਬ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ੪ ਤੋਂ ੬ ਅਗਸਤ, ੨੦੧੭ ਨੂੰ ਸਾਲਾਨਾ ਗੁਰਮਤਿ ਸਮਾਗਮ ਕੀਤਾ ਗਿਆ। ਇਸ ਤੋਂ ਪਹਿਲਾਂ ਵੱਖ-ਵੱਖ ਨਗਰਾਂ ਵਿਚ ਗੁਰਮਤਿ ਪ੍ਰਚਾਰ ਕੀਤਾ ਗਿਆ। ੪ ਅਗਸਤ, ੨੦੧੭ ਨੂੰ ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਦੇ ਸਰਕਲ ਬਾਬਾ ਬਕਾਲਾ ਵੱਲੋਂ ਬੱਚਿਆਂ ਦੇ ਲੈਕਚਰ, ਕਵਿਤਾ, ਦਸਤਾਰ, ਵਾਰਤਾਲਾਪ, ਕੀਰਤਨ ਅਤੇ ਕੁਇਜ਼ ਮੁਕਾਬਲੇ ਕਰਵਾਏ ਗਏ। ੫ ਅਗਸਤ, ੨੦੧੭ ਨੂੰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਗੁਰਮਤਿ ਦੀਵਾਨ ਸਜਾਏ ਗਏ। ਦੀਵਾਨ ਵਿਚ ਰਾਗੀ ਭਾਈ ਸਤਨਾਮ ਸਿੰਘ, ਭਾਈ ਖਜ਼ਾਨ ਸਿੰਘ ਅਤੇ ਭਾਈ ਜਸਪਾਲ ਸਿੰਘ ਪ੍ਰਚਾਰਕ, ਕਵੀਸ਼ਰ ਭਾਈ ਭਗਵਾਨ ਸਿੰਘ ਸੂਰਵਿੰਡ ਨੇ ਸੰਗਤਾਂ ਨੂੰ ਗੁਰੂ-ਜਸ ਸਰਵਣ ਕਰਵਾਇਆ। ਰਾਤ ਦੇ ਦੀਵਾਨ ਵਿਚ ਢਾਡੀ ਮਿਲਖਾ ਸਿੰਘ ਮੌਜੀ, ਭਾਈ ਸੁਖਵਿੰਦਰ ਸਿੰਘ ਅਤੇ ਭਾਈ ਅਮਰੀਕ ਸਿੰਘ ਚੰਡੀਗੜ੍ਹ ਵਾਲਿਆਂ ਨੇ ਸੰਗਤਾਂ ਨੂੰ ਸਤਿਗੁਰ ਦੀ ਮਹਿਮਾ ਸਰਵਣ ਕਰਵਾਈ। ਇਸ ਮੌਕੇ ੬ ਅਗਸਤ, ੨੦੧੭ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਨੇ ੪੦ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਸ੍ਰੀ ਗੁਰੂ ਸਿੰਘ ਸਭਾ ਮਸੂਰੀ ਵਿਖੇ ਗੁਰਮਤਿ ਸਮਾਗਮ

ਸ੍ਰੀ ਗੁਰੂ ਸਿੰਘ ਸਭਾ, ਮਸੂਰੀ ਦੇ ਸਾਰੇ ਮੈਂਬਰ ਸਾਹਿਬਾਨ ਅਤੇ ਇਸ ਛੋਟੇ ਪਹਾੜੀ ਸ਼ਹਿਰ ਦੀ ਸਾਰੀ ਸੰਗਤ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦ਵੇਂ ਪੁਰਬ ਅਤੇ ਸ੍ਰੀ ਗੁਰੂ ਸਿੰਘ ਸਭਾ, ਮਸੂਰੀ ਦੇ ੧੦੦ ਸਾਲਾ ਸਥਾਪਨਾ ਦਿਵਸ ਦੇ ਮੌਕੇ ਉੱਪਰ ੨੨ ਤੋਂ ੨੪ ਸਤੰਬਰ, ੨੦੧੭ ਨੂੰ ਮਹਾਨ ਗੁਰਮਤਿ ਸਮਾਗਮ ਕਰਵਾਏ ਜਾਣ ਲਈ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਧੰਨਵਾਦ ਕੀਤਾ। ਸਾਰਾ ਸਮਾਗਮ ਸਿੱਖੀ ਭਾਵਨਾ ਵਿਚ ਆਯੋਜਿਤ ਕੀਤਾ ਗਿਆ ਸੀ, ਜਿਸ ਵਿਚ ਪੰਜਾਬ, ਹਰਿਆਣਾ, ਹਿਮਾਚਲ, ਯੂ.ਪੀ. ਅਤੇ ਉਤਰਾਖੰਡ ਦੀ ਸੰਗਤ ਨੇ ਵੱਡੀ

ਗਿਣਤੀ ਵਿਚ ਹਿੱਸਾ ਲਿਆ। ਸੰਗਤ ਨੇ ਸ. ਜਗਜੀਤ ਸਿੰਘ ਜੱਗੀ, ਮੀਤ ਸਕੱਤਰ ਦੀ ਅਗਵਾਈ ਵਿਚ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤੇ ਗਏ ਯਤਨਾਂ ਦੀ ਸ਼ਲਾਘਾ ਕੀਤੀ। ਉਤਰਾਖੰਡ ਦੇ ਸਮੂਹ ਸਿੱਖ ਭਾਈਚਾਰੇ ਅਤੇ ਮਸੂਰੀ ਦੇ ਹਰੇਕ ਵਾਸੀ ਵੱਲੋਂ ਇਸ ਮੌਕੇ ਨੂੰ ਯਾਦਗਾਰੀ ਬਣਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦਾ ਵਿਸ਼ੇਸ਼ ਧੰਨਵਾਦ ਕੀਤਾ। ੨੩ ਸਤੰਬਰ, ੨੦੧੭ ਨੂੰ ਇਕ ਨਗਰ ਕੀਰਤਨ ਗੁਰਦੁਆਰਾ ਸਾਹਿਬ 'ਤੋਂ ਸ਼ੁਰੂ ਹੋਇਆ ਅਤੇ ਸ਼ਾਮੀਂ ੭ ਵਜੇ ਗੁਰਦੁਆਰਾ ਸਾਹਿਬ ਗਾਂਧੀ ਚੌਂਕ ਵਿਖੇ ਸਮਾਪਤ ਹੋਇਆ। ਖਰਾਬ ਮੌਸਮ ਅਤੇ ਬਾਰਿਸ਼ ਦੇ ਬਾਵਜੂਦ ਇਸ ਸ਼ਹਿਰ ਦੇ ਹਰ ਇਕ ਨਿਵਾਸੀ ਅਤੇ ਸਾਰੇ ਭਾਈਚਾਰੇ ਨੇ ਹਿੱਸਾ ਲਿਆ। ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ, ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ ਵੱਲੋਂ ਯਾਤਰੀ ਕਮਰਿਆਂ ਦਾ ਉਦਘਾਟਨ ਕੀਤਾ ਗਿਆ। ਸਮੂਹ ਸੰਗਤ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਪੰਜਾਬ ਤੋਂ ਬਾਹਰ ਅਜਿਹੇ ਹੋਰ ਸਮਾਗਮ ਵੀ ਕਰਵਾਏ ਜਾਣ ਦੀ ਮੰਗ ਕੀਤੀ।

## ਤਖ਼ਤ ਸ੍ਰੀ ਦਮਦਮਾ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ

ਇੰਚਾਰਜ, ਸਬ-ਆਫ਼ਿਸ, ਧਰਮ ਪ੍ਰਚਾਰ ਕਮੇਟੀ, ਤਖਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਅਪ੍ਰੈਲ ੨੦੧੭ ਤੋਂ ਸਤੰਬਰ ੨੦੧੭ ਤਕ ਤਖਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਅਤੇ ਹੋਰ ਵੱਖ-ਵੱਖ ਸਥਾਨਾਂ 'ਤੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੧੧੯੩੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

## ਦਸਤਾਰ ਚੇਤਨਾ ਮਾਰਚ ਦਾ ਆਯੋਜਨ

ਭਾਈ ਬਲਕਾਰ ਸਿੰਘ ਸੂਰੇਪੁਰ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਾਸਟਰ ਅਮਰੀਕ ਸਿੰਘ ਵਿਛੋਆ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਹਿਯੋਗ ਨਾਲ ਹਲਕਾ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ੧੯ ਅਗਸਤ, ੨੦੧੭ ਨੂੰ ਦਸਤਾਰ ਚੇਤਨਾ ਮਾਰਚ ਕੱਢਿਆ ਗਿਆ। ਇਹ ਦਸਤਾਰ ਚੇਤਨਾ ਮਾਰਚ ਗੁਰਦੁਆਰਾ ਸਾਹਿਬ ਭਗਤ ਨਾਮਦੇਵ ਜੀ ਅਜਨਾਲਾ ਤੋਂ ਅਰੰਭ ਹੋ ਕੇ ਵੱਖ-ਵੱਖ ਪਿੰਡਾਂ ਵਿੱਚੋਂ ਹੁੰਦਾ ਹੋਇਆ ਗੁਰਦੁਆਰਾ ਸਾਹਿਬ ਬਾਬਾ ਬੁੱਢਾ ਸਾਹਿਬ, ਰਮਦਾਸ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸਮਾਪਤ ਹੋਇਆ। ਇਸ ਦਸਤਾਰ ਮਾਰਚ ਵਿਚ ਸਕੂਲੀ ਵਿਦਿਆਰਥੀਆਂ ਤੋਂ ਇਲਾਵਾ ਬਹੁਤ ਸਾਰੇ ਨੌਜਵਾਨ ਸ਼ਾਮਲ ਹੋਏ। ■